# ਦੋ ਸ਼ਬਦ

ਗੁਰਪੁਰਵਾਸੀ ਪ੍ਰਿੰ: ਸਤਿਬੀਰ ਸਿੰਘ ਜੀ ਵਲੋਂ ਸਚਿੱਤਰ ਇਤਿਹਾਸ ਪ੍ਰਕਾਸ਼ਤ ਕਰਨ ਦੀ ਬਹੁਤ ਵਧੀਆ ਪਿਰਤ ਪਾਈ ਗਈ ਹੈ। ਅੱਜ ਦੇ ਯੁੱਗ ਵਿੱਚ ਸਚਿੱਤਰ ਸਾਹਿਤ ਦੀ ਬਹੁਤ ਹੀ ਮੰਗ ਤੇ ਲੋੜ ਹੈ। ਧਰਮ ਪ੍ਰਚਾਰ ਕਮੇਟੀ ਵਲੋਂ ਬੱਚਿਆਂ ਵਿੱਚ ਸਿੱਖ ਸਾਹਿਤ, ਇਤਿਹਾਸ ਤੇ ਵਿਰਸੇ ਪ੍ਰਤੀ ਰੁਚੀ ਪੈਦਾ ਕਰਨ ਲਈ ਸਚਿੱਤਰ ਪੁਸਤਕਾਂ ਦੀ ਪ੍ਰਕਾਸ਼ਨਾ ਬਹੁਤ ਵੱਡੀ ਪੱਧਰ 'ਤੇ ਕੀਤੀ ਜਾ ਰਹੀ ਹੈ। ਹੁਣ ਤੱਕ **ਅਰਦਾਸ** (ਪੰਜਾਬੀ-ਅੰਗ੍ਰੇਜ਼ੀ); **ਨਿੱਕੀਆਂ ਜਿੰਦਾਂ-ਵੱਡਾ ਸਾਕਾ** (ਪੰਜਾਬੀ-ਅੰਗ੍ਰੇਜ਼ੀ-ਹਿੰਦੀ); **ਸਾਕਾ ਚਮਕੌਰ ਸਾਹਿਬ** (ਪੰਜਾਬੀ-ਅੰਗ੍ਰੇਜ਼ੀ); **ਬਾਬਾ ਬੰਦਾ ਸਿੰਘ ਬਹਾਦਰ** (ਪੰਜਾਬੀ-ਅੰਗ੍ਰੇਜ਼ੀ); **ਸ਼ਹੀਦੀ ਪਰੰਪਰਾ** (ਪੰਜਾਬੀ-ਅੰਗ੍ਰੇਜ਼ੀ); **ਇਤਿਹਾਸ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ** (ਪੰਜਾਬੀ-ਅੰਗ੍ਰੇਜ਼ੀ); **ਇਤਿਹਾਸ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ** (ਪੰਜਾਬੀ-ਅੰਗ੍ਰੇਜ਼ੀ); **ਗੁਰਦੁਆਰੇ ਗੁਰਧਾਮ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ,** (ਪੰਜਾਬੀ-ਅੰਗ੍ਰੇਜ਼ੀ-ਹਿੰਦੀ-ਉਰਦੂ) ਆਦਿ ਪੁਸਤਕਾਂ ਪ੍ਰਕਾਸ਼ਤ ਕਰ ਚੁੱਕੀ ਹੈ।

ਮੀਰੀ-ਪੀਰੀ ਦੇ ਮਾਲਕ, ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ 400 ਸਾਲਾ ਆਗਮਨ ਗੁਰਪੁਰਬ 14 ਜੂਨ, 1995 ਨੂੰ ਵਿਸ਼ਵ ਭਰ ਵਿੱਚ ਵੱਡੀ ਪੱਧਰ 'ਤੇ ਮਨਾਇਆ ਜਾ ਰਿਹਾ ਹੈ। ਧਰਮ ਪ੍ਰਚਾਰ ਕਮੇਟੀ ਵਲੋਂ ਮਹਾਂਬਲੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ-ਦਰਸ਼ਨ ਨਾਲ ਸਬੰਧਤ ਬਹੁਤ ਸਾਰੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਹੱਥਲੀ ਸਚਿੱਤਰ ਪੁਸਤਕ ਗੁਰਪੁਰਵਾਸੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਲਿਖੀ ਹੋਈ ਹੈ, ਜਿਸ ਵਿਚ ਉਨ੍ਹਾਂ ਗੁਰੂ-ਸਾਹਿਬਾਨ ਵਲੋਂ ਹੱਕ, ਸੱਚ, ਇਨਸਾਫ਼ ਲਈ ਕੀਤੀਆਂ ਜੰਗਾਂ ਦਾ ਸਰਲ-ਸਪੱਸ਼ਟ ਭਾਸ਼ਾ ਵਿੱਚ ਉਲੇਖ ਕੀਤਾ ਹੈ। ਵਡ ਜੋਧਾ ਬਹੁ ਪਰਉਪਕਾਰੀ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਵਲੋਂ ਕੀਤੇ ਯੁੱਧਾਂ ਤੋਂ ਇਲਾਵਾ ਦਸਮੇਸ਼-ਪਿਤਾ ਵਲੋਂ ਜਬਰ-ਜ਼ੁਲਮ ਦੇ ਵਿਰੁੱਧ ਕੀਤੇ ਮਹਾਨ ਸੰਘਰਸ਼ ਦੀ ਦਾਸਤਾਨ ਨੂੰ ਵੀ ਰੂਪਮਾਨ ਕੀਤਾ ਗਿਆ ਹੈ। ਮੀਰੀ-ਪੀਰੀ ਦੇ ਮਾਲਕ, ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ 400 ਸਾਲਾ ਆਗਮਨ ਗੁਰਪੁਰਬ ਸਮੇਂ ਇਹ ਯਾਦਗਾਰੀ ਪੁਸਤਕ ਛਾਪਣ 'ਤੇ ਮੈਨੂੰ ਅਥਾਹ ਖੁਸ਼ੀ ਹੈ।

ਮੈਨੂੰ ਪੂਰਨ ਭਰੋਸਾ ਹੈ ਕਿ ਪਾਠਕ ਇਸ ਪੁਸਤਕ ਨੂੰ ਵੀ ਪਹਿਲਾਂ ਛਪੀਆਂ ਸਚਿੱਤਰ ਪੁਸਤਕਾਂ ਵਾਂਗ ਸਲਾਹੁਣਗੇ।

ਗੁਰੂ-ਪੰਥ ਕਾ ਦਾਸ,

*14 ਜੂਨ, 1995*

(ਗੁਰਚਰਨ ਸਿੰਘ ਟੌਹੜਾ)
ਪ੍ਰਧਾਨ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ

---


ਲੇਖਕ : ਪ੍ਰਿੰਸੀਪਲ ਸਤਿਬੀਰ ਸਿੰਘ
ਚਿੱਤਰਕਾਰ : ਸਰਦਾਰ ਮੇਹਰ ਸਿੰਘ
ਪ੍ਰਕਾਸ਼ਕ : ਸਰਦਾਰ ਮਨਜੀਤ ਸਿੰਘ 'ਕਲਕੱਤਾ'
ਸਕੱਤਰ,
ਧਰਮ ਪ੍ਰਚਾਰ ਕਮੇਟੀ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।
ਛਾਪਕ : ਡੀ. ਐਨ. ਆਫਸੈੱਟ ਪ੍ਰਿੰਟਰਜ਼, ਦਿੱਲੀ।

ਪਹਿਲੀ ਵਾਰ : ਜੂਨ, 1995 - 30000
ਭੇਟਾ : 20/- ਰੁਪਏ

## ਜੰਗਾਂ ਸ੍ਰੀ ਹਰਿਗੋਬਿੰਦ ਜੀ ਦੀਆਂ

# 1

| | | |
|---|---|---|
| ਸਾਲ | : | ਸੰਨ 1629 |
| ਅਸਥਾਨ | : | ਪਿਪਲੀ ਸਾਹਿਬ (ਲਾਗੇ ਖ਼ਾਲਸਾ ਕਾਲਜ ਅੰਮ੍ਰਿਤਸਰ) |
| ਹਮਲਾਵਰ | : | ਮੁਖੱਲਸ ਖ਼ਾਨ (ਫੌਜਦਾਰ ਲਾਹੌਰ) |

ਦਿੱਲੀ ਦੇ ਤਖ਼ਤ ਤੇ ਜਹਾਂਗੀਰ ਪਿਛੋਂ ਸ਼ਾਹਜਹਾਨ ਬੈਠ ਗਿਆ ਸੀ। ਸ਼ਿਕਾਇਤਾਂ ਇਸ ਪ੍ਰਕਾਰ ਦੀਆਂ ਫਿਰ ਹੋਣ ਲਗੀਆਂ ਕਿ ਗੁਰੂ ਹਰਿਗੋਬਿੰਦ ਜੀ ਨੇ 'ਅਕਾਲ ਤਖ਼ਤ ਉਸਾਰ ਲਿਆ ਹੈ, ਕਿਲ੍ਹਾ ਲੋਹਗੜ੍ਹ ਮਜ਼ਬੂਤ ਕਰ ਲਿਆ ਹੈ, ਅੰਮ੍ਰਿਤਸਰ ਨੂੰ ਪਨਾਹ ਬਣਾ ਲਿਆ ਹੈ, ਫ਼ੌਜਾਂ ਭਰਤੀ ਕਰ ਲਈਆਂ ਹਨ ਤੇ ਲੈਣ ਦੇਣ ਤੇ ਹੋਰ ਮੁਕਦਮੇ ਅਤੇ ਕਦੀਮਾਂ ਤੋਂ ਪਏ ਵੈਰ ਗੁਰੂ ਜੀ ਝਟ ਫੈਸਲਾ ਦੇ ਕੇ ਮਿਟਾ ਦੇਂਦੇ ਹਨ। ਸ਼ਾਹਜਹਾਨ ਨੇ ਇਨ੍ਹਾਂ ਸ਼ਿਕਾਇਤਾਂ ਤੇ ਕੋਈ ਕੰਨ ਨ ਧਰਿਆ। ਪਰ ਇਕ ਸਮੇਂ ਐਸਾ ਹੋਇਆ ਕਿ ਗੁਰੂ ਜੀ ਵੀ ਸ਼ਿਕਾਰ ਚੜ੍ਹੇ ਸਨ ਅਤੇ ਉਧਰੋਂ ਸ਼ਾਹੀ ਫ਼ੌਜਾਂ ਵੀ ਸ਼ਿਕਾਰ ਖੇਡ ਰਹੀਆਂ ਸਨ। ਸਿੱਖਾਂ ਡਿੱਠਾ ਕਿ ਸ਼ਾਹੀ ਬਾਜ਼, ਕੀਤੇ ਸੁਰਖਾਬ ਪੰਛੀ ਦੇ ਸ਼ਿਕਾਰ ਨੂੰ ਤਸੀਹੇ ਦੇਣ ਲਈ ਕਦੇ ਅਕਾਸ਼ ਵਿਚ ਲੈ ਜਾਂਦਾ ਹੈ ਤੇ ਕਦੇ ਜ਼ਮੀਨ ਤੇ ਉਤੋਂ ਸੁਟਦਾ ਹੈ। 'ਦੋਰ ਦੋਰ ਪੰਛੀ ਕੋ ਧਰਹੀ'

ਸਿੱਖਾਂ ਕੋਲੋਂ ਬਾਜ਼ ਦਾ ਇਹ ਕਾਰਾ ਦੇਖਿਆ ਨਾਂਹ ਗਿਆ ਅਤੇ ਉਨ੍ਹਾਂ ਆਪਣਾ ਬਾਜ਼ ਛੱਡ ਸ਼ਾਹੀ ਬਾਜ਼ ਨੂੰ ਜ਼ਮੀਨ ਤੇ ਡੇਗ ਲਿਆ। ਸ਼ਿਕਾਇਤ ਫਿਰ ਸ਼ਾਹਜਹਾਨ ਤਕ ਕੀਤੀ ਗਈ ਕਿ ਅੱਜ 'ਬਾਜ਼



ਨੂੰ ਹੱਥ ਪਾਇਆ ਨੇ ਕਲ੍ਹ ਤਾਜ ਨੂੰ ਪਾਉਣਗੇ' । ਮਹਾਰਾਜ ਭਾਂਪ ਗਏ ਕਿ ਜੰਗ ਅਵਸ਼ ਹੋਣੀ ਹੈ। ਆਪ ਜੀ ਨੇ ਸਿੱਖਾਂ ਨੂੰ ਲੋਹਗੜ੍ਹ ਕਿਲ੍ਹੇ ਅੰਦਰ ਡੱਟ ਕੇ ਮੁਕਾਬਲਾ ਕਰਨ ਦੀ ਹਿਦਾਇਤ ਕੀਤੀ। ਲੋਹਗੜ੍ਹ ਦੀਆਂ ਦੀਵਾਰਾਂ ਦਿਸਦੀਆਂ ਮਿੱਟੀ ਦੀਆਂ ਸਨ ਪਰ ਮਹਾਰਾਜ ਨੇ ਲੋਹੇ ਦੀਆਂ ਬਣਵਾਈਆਂ ਸਨ। ਲਕੜ ਦੀ ਤੋਪ ਵੀ ਉਪਰ ਚੜ੍ਹਾ ਦਿਤੀ। ਅਧੀ ਰਾਤ ਨੂੰ ਮੁਖ਼ਲਸ ਖ਼ਾਨ ਚੜ੍ਹ ਆਇਆ ਪਰ ਸਿੱਖਾਂ ਕਿਲ੍ਹੇ ਤੋਂ ਤੋਪਾਂ ਵਿਚੋਂ ਵੱਟੇ ਗੋਲੇ ਚਲਾ ਰੋਕ ਪਾਈ ਰਖੀ। ਫ਼ੌਜਾਂ ਦਿਨ ਚੜ੍ਹੇ ਦਾ ਇੰਤਜ਼ਾਰ ਕਰਨ ਲਗੀਆਂ। ਇੱਧਰ ਗੁਰੂ ਜੀ ਨੇ ਰਾਤੋ ਰਾਤ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ਦੁਆਬੇ ਕਰਤਾਰ ਪੁਰ ਪਹੁੰਚਾਇਆ ਅਤੇ ਬੀਬੀ ਵੀਰੋ ਜਿਸਦੀ ਸ਼ਾਦੀ ਭਲਕੇ ਸੀ, ਝਬਾਲ ਭੇਜਿਆ। ਬਰਾਤ ਨੂੰ ਵੀ ਸੁਨੇਹਾ ਭੇਜ ਦਿਤਾ ਕਿ ਝਬਾਲ ਹੀ ਪੁਜੇ।

ਸਵੇਰ ਵੇਲੇ ਧਮਕੀਆਂ ਦਿਤੀਆਂ ਤਾਂ ਮਹਾਰਾਜ ਨੇ ਸਿੱਖਾਂ ਨੂੰ ਕਿਹਾ ਕਿ ਜੰਗ ਹੋਏ ਤਾਂ ਧੀਰਜ ਨਹੀਂ ਛਡਣਾ। ਉਹ ਮੁਗੱਲ ਬਾਦਸ਼ਾਹ ਹੈ ਤਾਂ

'ਪਾਤਸ਼ਾਹ ਹਮਰਾ ਬਲਵੰਤ ॥
ਅਕਾਲ ਪੁਰਖ ਜਹਿ ਆਦਿ ਨ ਅੰਤ ॥
'ਨਾਸਵੰਤ ਤੁਮਰਾ ਹੈ ਸਾਹ ॥
ਅਬਿਨਾਸੀ ਹੈ ਮਮ ਪਾਤਸ਼ਾਹ' (ਗੁਰ ਬਿਲਾਸ ਪਾਤਸ਼ਾਹੀ ਛੇਵੀਂ)



ਅਤੇ ਫਰਮਾਇਆ ਡਟ ਕੇ ਜੂਝੋ।

ਸਿੱਖਾਂ ਨੇ ਜਦ ਗੁਰੂ ਹਰਿਗੋਬਿੰਦ ਜੀ ਨੂੰ ਸ੍ਰੀ ਦਰਬਾਰ ਸਾਹਿਬ ਅੰਦਰ ਹੀ ਲੜਨ ਦੀ ਸਲਾਹ ਦਿਤੀ ਤਾਂ ਆਪ ਜੀ ਨੇ ਸਿੱਖਾਂ ਦੀ ਯੁੱਧ ਨੀਤੀ ਤਹਿ ਕਰਦੇ ਫੁਰਮਾਇਆ :

ਸੁਧਾ ਸਰ ਹਮ ਜੁਧ ਨ ਚਾਹਿ ॥
ਆਵਹਿ ਤੁਰਕ ਅਦਬ ਰਹਿ ਨਾਹਿੰ ॥

ਬਾਹਰ ਖੁਲ੍ਹੇ ਮੈਦਾਨ ਹੀ ਟਾਕਰਾ ਕਰਨਾ ਹੈ

"ਅਬ ਈਹਾ ਤੇ ਨਿਕਸ ਕੇ ਲਰੇਂ ਮੈਦਾਨ ਸੁ ਜਾਇ।"



ਗੁਰੂ ਹਰਿਗੋਬਿੰਦ ਜੀ ਆਪਣੀ ਬੇਟੀ ਵੀਰੋ ਜੀ ਦੇ ਅਨੰਦ ਕਾਰਜ ਦੀਆਂ ਤਿਆਰੀਆਂ ਵਿਚ ਰੁਝੇ ਹੋਏ ਸਨ ਪਰ ਸਿੱਖਾਂ ਨੇ ਅੱਗੇ ਵੱਧ ਅਜਿਹਾ ਟਾਕਰਾ ਕੀਤਾ ਕਿ ਮੁਗਲ ਫ਼ੌਜਾਂ ਨੂੰ ਭਾਈ ਸਿੰਘਾ ਅਤੇ ਭਾਈ ਭਾਨੂ ਜੀ ਨੇ ਬਹੁਤ ਨੁਕਸਾਨ ਪਹੁੰਚਾਇਆ ਤੇ ਲੜਦੇ ਸ਼ਹੀਦੀ ਪਾ ਗਏ। ਪੈਂਦੇ ਖ਼ਾਨ ਨੇ ਆ ਕੇ ਗੁਰੂ ਜੀ ਨੂੰ ਦਸਿਆ ਕਿ ਮੁਖਲਸ ਖ਼ਾਨ ਵੰਗਾਰ ਰਹਿਆ ਹੈ। ਗੁਰੂ ਹਰਿਗੋਬਿੰਦ ਜੀ ਹੱਥ ਖੜਗ ਲੈ, ਘੋੜੇ ਤੇ ਸਵਾਰ ਹੋ ਜੰਗ ਦੇ ਮੈਦਾਨ ਵਿਚਕਾਰ ਜਾ ਪਹੁੰਚੇ ਅਤੇ ਮੁਖਲਸ ਖ਼ਾਨ ਨੂੰ ਵੰਗਾਰ ਦਾ ਜਵਾਬ ਤੀਰ ਚਲਾ ਕੇ ਦਿਤਾ, ਜਿਸ ਨਾਲ ਉਸ ਦਾ ਘੋੜਾ ਥਾਂ ਹੀ ਚਿਤ ਹੋ ਗਿਆ। ਮਹਾਰਾਜ ਵੀ ਘੋੜਾ ਛੱਡ ਕੇ ਉਸ ਦੇ ਸਾਹਮਣੇ ਹੋਏ ਤੇ ਪਹਿਲਾ ਵਾਰ ਉਸ ਨੂੰ ਕਰਨ ਲਈ ਕਿਹਾ। ਮੁਖ਼ਲਸ ਖ਼ਾਨ ਨੇ ਗੁੱਸੇ ਵਿਚ ਵਾਰ ਕੀਤਾ ਆਪ ਜੀ ਨੇ ਢਾਲ ਤੇ ਰੋਕ ਲਿਆ। ਉਸ ਦਾ ਦੂਜਾ ਕੀਤਾ ਵਾਰ ਵੀ ਖ਼ਾਲੀ ਗ਼ਿਆ। ਗੁਰੂ ਜੀ ਨੇ ਵਾਰ ਨੂੰ ਰੋਕ, ਖ਼ਾਨ ਰੋਕ ਕਹਿ ਕੇ ਐਸਾ ਖੜਗ ਚਲਾਇਆ ਕਿ ਉਸ ਦਾ ਸਿਰ ਧੜ ਨਾਲੋਂ ਅੱਡ ਹੋ ਗਿਆ। ਸ਼ਹੀਦ ਸਿੱਖਾਂ ਦਾ ਸਸਕਾਰ ਹੱਥੀਂ ਕੀਤਾ। ਪੰਜਾਬ ਦੀ ਧਰਤੀ ਤੇ ਅਣਖ ਲਈ ਸ਼ਹੀਦ ਹੋਏ 13 ਸਿੱਖਾਂ ਦੇ ਪਾਵਨ ਨਾਮ ਸਨ : ਭਾਈ ਨੰਦ ਜੀ, ਭਾਈ ਜੈਤ ਜੀ, ਭਾਈ ਰਿਣਾ, ਭਾਈ ਤੋਤਾ, ਭਾਈ ਤਿਲੋਕਾ, ਭਾਈ ਸਾਈਦਾਸ, ਭਾਈ ਖੇੜਾ, ਭਾਈ ਭਗਤੂ, ਭਾਈ ਅਨਿੰਤਾ, ਭਾਈ ਨਿਹਾਲੂ, ਭਾਈ ਤਖਤੂ, ਭਾਈ ਮੋਹਨ ਤੇ ਭਾਈ ਗੋਪਾਲ ਜੀ। ਇਤਿਹਾਸ ਵਿਚ ਲਿਖਿਆ ਹੈ ਕਿ ਜਦ ਡੂੰਘੇ ਘਾਉ ਲਗੇ, ਭਾਈ ਗੋਪਾਲ ਜੀ ਤੇ ਭਾਈ ਮੋਹਨ ਜੀ ਪਾਸ ਗੁਰੂ ਹਰਿਗੋਬਿੰਦ ਜੀ ਨੇ ਪੁਜ ਕਿਹਾ ਕਿ ਕੁਝ ਮੰਗੋ ਤਾਂ ਉਨ੍ਹਾਂ ਕਿਹਾ :

ਬਾਜ ਤੁਰਕਨ ਕੋ ਦੀਜੈ ਨਾਹੀ॥
ਸਦਾ ਜੁਧ ਤਿਨ ਸੰਗ ਮਚਾਹੀ॥'

ਮਹਾਰਾਜ ਨੇ ਵੀ ਫ਼ਰਮਾਇਆ ਐਸਾ ਹੀ ਹੋਵੇਗਾ। ਰਾਜ ਹੁਣ ਕਿਸੇ ਖ਼ਾਨਦਾਨ ਦੇ ਹੱਥ ਨਹੀਂ ਰਹ੍ਹੇਗਾ। ਲਿਤਾੜਿਆਂ ਤੇ ਅਨਾਥਾਂ ਹੱਥ ਦੇਵਾਂਗਾ।'

"ਤਿਨ ਕੋ ਬਾਜ ਨਹੀਂ ਮੈਂ ਦੇਨਾ॥
ਤਾਜ ਬਾਜ ਤਿਨ ਤੇ ਸਭ ਲੈਨਾ॥
ਦੇਸ ਰਾਜ ਮੈਂ ਤਿਨ ਕਾ ਲੈ ਹੋ॥
ਗਰੀਬ ਅਨਾਥਨਿ ਕੋ ਸਭ ਦੇਹੋਂ॥ (ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਜੰਗ ਉਪ੍ਰੰਤ ਹੀ ਬੀਬੀ ਵੀਰੋ ਦੇ ਅਨੰਦ ਕਾਰਜ ਦੀ ਮਰਯਾਦਾ ਨਿਭਾਉਣ ਹਿਤ ਝਬਾਲ ਪੁਜੇ।

# 2

| | | |
|---|---|---|
| ਸਾਲ | : | ਸੰਨ 1630 |
| ਅਸਥਾਨ | : | ਹਰਿਗੋਬਿੰਦਪੁਰ (ਬਿਆਸ ਕਿਨਾਰੇ) |
| ਟਾਕਰੇ ਤੇ | : | ਜਲੰਧਰ ਦਾ ਨਵਾਬ ਅਬਦੁੱਲਾ, ਭਗਵਾਨ ਦਾਸ ਦਾ ਪੁੱਤਰ ਰਤਨ ਚੰਦ ਤੇ ਚੰਦੂ ਦਾ ਪੁੱਤਰ ਕਰਮ ਚੰਦ। |



ਬਿਆਸਾ ਕਿਨਾਰੇ ਗੁਰੂ ਹਰਿਗੋਬਿੰਦ ਜੀ ਨੇ ਨਵਾਂ ਨਗਰ ਹਰਿਗੋਬਿੰਦਪੁਰ ਵਸਾਇਆ ਸੀ। ਜਿਥੇ ਗੁਰਦੁਆਰਾ ਬਣਾਇਆ, ਉਥੇ ਇਕ ਸੁੰਦਰ ਮਸੀਤ ਵੀ ਉਸਾਰੀ। ਮਾਲਗੁਜ਼ਾਰ ਭਗਵਾਨ ਦਾਸ ਨੇ ਸ਼ਹਿਰ ਦੀ ਉਸਾਰੀ ਸਮੇਂ ਕਿਤਨੇ ਹੀ ਰੋੜੇ ਅਟਕਾਏ। ਸ਼ਾਹਜਹਾਨ ਦਾ ਡਰ ਵੀ ਦਿਤਾ ਪਰ ਜਦ ਮੂੰਹ ਜ਼ੋਰ ਹੋਆ ਦਰਬਾਰ ਵਿਚ ਆ ਕੇ ਅਬਾ ਤਬਾ ਬੋਲਣ ਲਗਾ ਤੇ ਅਗੋ ਵੱਧ ਗੁਰੂ ਜੀ ਤੇ ਵਾਰ ਕੀਤਾ ਤਾਂ ਸਿੱਖਾਂ ਨੇ ਪਕੜ ਮਾਰ ਮੁਕਾਇਆ। ਉਸ ਦਾ ਪੁੱਤਰ ਰਤਨ ਚੰਦ, ਜਲੰਧਰ ਦੇ ਨਵਾਬ ਅਬਦੁੱਲਾ ਪਾਸ ਫਰਯਾਦੀ ਹੋਆ ਤੇ ਉਸ ਨੂੰ ਹਮਲਾ ਕਰਨ ਲਈ ਕਿਹਾ। ਅਬਦੁੱਲਾ ਨੇ ਹਮਲਾ ਕਰਨ ਦੀ ਤਯਾਰੀ ਕਰ ਦਿਤੀ। ਚੰਦੂ ਦਾ ਪੁੱਤਰ ਕਰਮ ਚੰਦ ਵੀ ਨਾਲ ਜਾ ਰਲਿਆ। ਨਵਾਬ ਅਬਦੁੱਲਾ ਨੇ ਆਪਣੇ ਦੋਵੇਂ ਪੁੱਤਰ ਨੱਬੀ ਬਖ਼ਸ਼ ਤੇ ਕਰੀਮ ਬਖ਼ਸ਼ ਮੈਦਾਨ ਵਿਚ ਉਤਾਰ ਦਿਤੇ। ਬਲਵੰਡ ਖ਼ਾਨ, ਅਲੀ ਬਖ਼ਸ਼, ਇਮਾਮ ਬਖ਼ਸ਼ ਤੇ ਮੁਹੰਮਦ ਖ਼ਾਨ ਵਰਗੇ ਨਾਮੀ ਲੜਾਕੂ ਵੀ ਨਾਲ ਭੇਜੇ। ਪੰਦਰਾਂ ਹਜ਼ਾਰ ਦੇ ਕਰੀਬ ਫ਼ੌਜ ਨੇ ਹਮਲਾ ਕੀਤਾ।

ਇਧਰ ਗੁਰੂ ਜੀ ਦੀ ਫ਼ੌਜ ਵਿਚ ਭਾਈ ਜਟੂ, ਭਾਈ ਕਲਯਾਨਾ, ਭਾਈ ਪਿਰਾਗਾ, ਭਾਈ ਮੱਥਰਾ, ਅਤੇ ਭਾਈ ਜਗਨਾ ਵਰਗੇ ਜੋਧੇ ਅਤੇ ਭਾਈ ਸਕਤੂ ਵਰਗੇ 'ਸਤ੍ਰ ਸੰਘਾਰ' ਸਨ। ਭਾਈ ਬਿਧੀ ਚੰਦ ਵਰਗੇ ਅਜ਼ਮਾਏ ਹੋਏ ਜਰਨੈਲ ਵੀ ਗੁਰੂ ਜੀ ਦੀ ਫ਼ੌਜ ਵਿਚ ਸਨ।

ਹਮਲੇ ਨੂੰ ਰੋਕਣ ਲਈ ਭਾਈ ਜਟੂ ਜੀ ਦੀ ਕਮਾਨ ਹੇਠ ਪਹਿਲੀ ਟੁਕੜੀ ਗੁਰੂ ਜੀ ਨੇ ਭੇਜੀ। ਭਾਈ ਜਟੂ ਜੀ ਐਸੀ ਫੁਰਤੀ ਨਾਲ ਜੂਝੇ ਕਿ ਦੁਸ਼ਮਣ ਇਕ ਦੂਜੇ ਵਲ ਦੇਖਣ ਪਏ। ਜੂਝਦੇ ਜੂਝਦੇ ਹੀ ਜਟੂ ਜੀ ਸ਼ਹੀਦ ਹੋ ਗਏ। ਤੁਰੰਤ ਹੀ ਗੁਰੂ ਜੀ ਨੇ ਭਾਈ ਮੱਥਰਾ ਜੀ ਨੂੰ ਸੌ ਸਵਾਰਾਂ ਨਾਲ ਟਾਕਰੇ ਲਈ ਭੇਜਿਆ, ਤਾਂ ਕਿ ਮੁਗੱਲ ਫ਼ੌਜਾਂ ਨੂੰ ਉਥੇ ਹੀ ਰੋਕੀ ਰਖਣ। ਬੈਰਮ ਖਾਨ ਨੂੰ ਮੱਥਰਾ ਮਾਰ ਮੁਕਾਇਆ। ਬੈਰਮ ਖ਼ਾਨ ਨੂੰ ਡਿਗਦੇ ਦੇਖ ਇਮਾਮ ਬਖ਼ਸ਼ ਨੇ ਤੀਰਾਂ ਦੀ ਵਰਖਾ ਕਰਨੀ ਸ਼ੁਰੂ ਕਰ ਦਿਤੀ ਪਰ ਭਾਈ ਮੱਥਰਾ ਵਾਰ ਇੰਝ ਰੋਕ ਰਹੇ ਸਨ ਜਿਵੇਂ ਕੋਈ ਸਾਹਮਣੇ ਸੌ ਫੁੱਟਾ ਪਕਾ ਮਿਨਾਰ ਖੜਾ ਹੋਵੇ। ਰਤਾ ਕੁ ਵਾਰਾਂ ਤੋਂ ਸਾਹ ਆਇਆ ਤਾਂ ਭਾਈ ਜੀ ਨੇ ਐਸਾ ਬਝਵਾਂ ਵਾਰ ਕੀਤਾ ਅਤੇ ਇਮਾਮ ਬਖ਼ਸ਼ ਦਾ ਘੋੜਾ ਥਾਂ ਹੀ ਚਿਤ ਹੋ ਗਿਆ। ਮੁਗਲਾਂ ਦੀ ਪਹਿਲੀ ਟੁਕੜੀ ਨੂੰ ਭਾਂਜ ਦੇ ਕੇ ਭਾਈ ਮੱਥਰਾ ਜੀ ਸ਼ਹੀਦੀ ਪਾ ਗਏ।

ਅਬਦੁੱਲਾ ਨੇ ਚਤੁਰੰਗਨੀ (ਹਾਥੀ, ਰੱਥਾਂ, ਘੋੜੇ ਤੇ ਪਿਆਦਾ ਸਵਾਰ) ਦਾ ਹਮਲਾ ਕਰਨ ਦਾ



ਮਨਸੂਬਾ ਬਣਾਇਆ। ਗੁਰ ਫ਼ੌਜ ਪੂਰਨ ਤੌਰ ਤੇ ਘਿਰ ਗਈ ਪਰ ਭਾਈ ਨਾਨੋ, ਭਾਈ ਕਲਿਆਣਾ, ਭਾਈ ਜਗਨਾ, ਭਾਈ ਕ੍ਰਿਸ਼ਨਾ ਤੇ ਮੋਲਕ ਧਾਹ ਕੇ ਫ਼ੌਜ ਤੇ ਟੁੱਟ ਪਏ। ਮੁਗਲਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਬਲਵੰਡ ਖ਼ਾਨ ਮਾਰਿਆ ਗਿਆ, ਤੇ ਅਲੀ ਬਖ਼ਸ਼ ਵੀ ਵਾਰ ਨ ਸਹਾਰਦਾ ਥਾਂ ਹੀ ਚਿਤ ਹੋ ਗਿਆ। ਸ਼ਾਹੀ ਫ਼ੌਜ ਤਿੱਤਰ ਬਿਤਰ ਹੋ ਗਈ। ਅਬਦੁੱਲਾ ਆਪਣੀ ਫ਼ੌਜ ਨੂੰ ਭੱਜਦੇ ਵੇਖ ਕੇ ਇਤਨਾ ਕ੍ਰੋਧਿਤ ਹੋਇਆ ਕਿ ਉਸ ਸ਼ਾਹੀ ਫ਼ੌਜ ਤੇ ਹੀ ਗੋਲਾ ਬਾਰੀ ਸ਼ੁਰੂ ਕਰ ਦਿਤੀ। ਅਬਦੁੱਲਾ ਨੇ ਮਸਤ ਹਾਥੀ ਨੂੰ ਸੰਜੋਅ ਨਾਲ ਪੂਰੀ ਤਰ੍ਹਾਂ ਢੱਕ ਕੇ ਆਪਣੇ ਪੁੱਤਰਾਂ ਕਰੀਮ ਬਖ਼ਸ਼ ਤੇ ਨੱਬੀ ਬਖ਼ਸ਼ ਨੂੰ ਮੁਹੰਮਦ ਸ਼ਾਹ ਦੀ ਕਮਾਨ ਹੇਠ ਹੱਲਾ ਕਰਨ ਲਈ ਭੇਜਿਆ। ਭਾਈ ਕਲਿਆਣਾ ਨੇ ਪੈਂਤੜਾ ਬਨ੍ਹ ਸਿਧਾ ਵਾਰ ਹਾਥੀ ਤੇ ਕੀਤਾ। ਭਾਈ ਜੀ ਹਾਥੀ ਨੂੰ ਪਿਛਾਂਹ ਹਟਾਉਣ ਵਿਚ ਤਾਂ ਕਾਮਯਾਬ ਹੋ ਗਏ ਪਰ ਆਪੂੰ ਵੀ ਘਾਇਲ ਹੋ ਕੇ ਗਿਰ ਪਏ। ਪਰ ਡਿਗਦੇ ਡਿਗਦੇ ਵੀ ਐਸਾ ਤੀਰ ਚਲਾਇਆ ਕਿ ਨੱਬੀ ਬਖ਼ਸ਼ ਮਾਰਿਆ ਗਿਆ। ਦੂਜਾ ਬੇਟਾ ਕਰੀਮ ਬਖ਼ਸ਼ ਅਗੇ ਵਧਿਆ ਹੀ ਸੀ ਕਿ ਭਾਈ ਕ੍ਰਿਸ਼ਨਾ ਜੀ ਨੇ ਥਾਂ ਹੀ ਧਰ ਲਿਆ।



ਮਹੁੰਮਦ ਸ਼ਾਹ, ਨਵਾਬ ਦੇ ਪੁਤਰਾਂ ਦੀ ਮੌਤ ਤਕ ਆਪੂੰ ਅਗੇ ਵਧਿਆ ਪਰ ਭਾਈ ਜਗਨਾ ਨੇ ਕੁਦ ਕੇ ਜਫ਼ੀ ਪਾ ਲਈ ਤੇ ਦੋਵੇਂ ਗੁੱਥਮ ਗੁਥਾ ਹੋ ਗਏ ਤੇ ਦੋਵੇਂ ਹੀ ਮੈਦਾਨ ਵਿਚ ਕੰਮ ਆਏ।

ਹੁਣ ਨਵਾਬ ਅਬਦੁੱਲਾ ਆਪੂੰ ਮੈਦਾਨ ਵਿਚ ਉਤਰ ਆਇਆ। ਗੁਰੂ ਹਰਿਗੋਬਿੰਦ ਜੀ ਘੋੜ ਸਵਾਰ ਹੋ, ਸੰਜੋਅ ਪਹਿਨ, ਢਾਲ ਸਜਾ ਤੇ ਤੀਰਾਂ ਤੋਂ ਭਰੇ ਭੱਥੇ ਨਾਲ, ਗਲ ਰੁਮਾਲ ਬੰਨ੍ਹ ਮੈਦਾਨ ਵਿਚ ਨਿਤਰ ਪਏ। ਰਤਨਚੰਦ ਤੇ ਚੰਦੂ ਦੇ ਪੁਤਰ ਨੂੰ ਤਾਂ ਬਿੱਧੀ ਚੰਦ ਨੇ ਰੋਕਿਆ ਹੋਇਆ ਸੀ ਪਰ ਗੁਰੂ ਜੀ ਨੇ ਇਕੋ ਤੀਰ ਨਾਲ ਰਤਨ ਚੰਦ ਨੂੰ ਥਾਂ ਢੇਰੀ ਕਰ ਦਿਤਾ ਅਤੇ ਕਰਮ ਚੰਦ ਪਿਸਤੌਲ ਦਾ ਵਾਰ ਕਰਨਾ ਚਾਹੁੰਦਾ ਸੀ ਕਿ ਗੁਰੂ ਜੀ ਨੇ ਆਪਣੀ ਪਿਸਤੌਲ ਦਾ ਫਾਇਰ ਇਸ ਢੰਗ ਨਾਲ ਕੀਤਾ ਕਿ ਅਗਲਾ ਸਾਹ ਨਾ ਲੈ ਸਕਿਆ।

ਨਵਾਬ ਨੇ ਸਿਧੇ ਗੁਰੂ ਜੀ ਤੇ ਵਾਰ ਕਰਨੇ ਅਰੰਭੇ। ਮਹਾਰਾਜ ਦਾ ਘੋੜਾ ਜ਼ਖ਼ਮੀ ਹੋ ਗਿਆ। ਮਹਾਰਾਜ ਜੀ ਛਾਲ ਮਾਰ ਕੇ ਜ਼ਮੀਨ ਤੇ ਆ ਗਏ ਤੇ ਐਸਾ ਤੀਰ ਛਡਿਆ ਕਿ ਨਵਾਬ ਦਾ ਘੋੜਾ ਜ਼ਖ਼ਮੀ ਹੋ ਗਿਆ। ਨਵਾਬ ਨੇ ਤੀਰਾਂ ਦੀ ਬਰਖਾ ਜਾਰੀ ਰਖੀ। ਮਹਾਰਾਜ ਹਰ ਚਲਾਏ ਤੀਰ ਦਾ ਵਾਰ ਰੋਕ ਰਹੇ ਸਨ। ਜਦ ਅਬਦੁੱਲਾ ਦਾ ਭੱਥਾ ਤੀਰਾਂ ਤੋਂ ਖ਼ਾਲੀ ਹੋ ਗਿਆ ਤਾਂ ਮਹਾਰਾਜ ਨੇ ਕਿਹਾ : ਤਲਵਾਰ ਦਾ ਵਾਰ ਵੀ ਕਰ ਲੈ, ਮਤਾ ਮਨ ਵਿਚ ਅਫ਼ਸੋਸ ਰਵ੍ਹੇ। ਉਸ ਨੇ ਤੇਗ ਨਿਸ਼ਾਨਾ ਬੰਨ੍ਹ ਸੁਟੀ। ਮਹਾਰਾਜ ਨੇ ਵਾਰ ਰੋਕਦੇ ਕਿਹਾ :

ਅਬ ਕਰਹੋਂ ਮੈਂ ਵਾਰ॥
ਹੁਇ ਸੁਚੇਤ ਕਲਮਾ ਪੜ੍ਹੋ॥
ਕਰਹੋਂ ਤੁਹਿ ਸੰਘਾਰ॥

ਗੁਰੂ ਦੇ ਇਕ ਵਾਰ ਨਾਲ ਹੀ ਅਬਦੁੱਲਾ ਢਹਿ ਢੇਰੀ ਹੋ ਗਿਆ। ਸ਼ਾਮਾਂ ਹੋ ਗਈਆਂ ਸਨ। ਮਹਾਰਾਜ ਨੇ ਮਿਸ਼ਾਲਾਂ ਜਗਾ ਕੇ ਸਭ ਲੋਥਾਂ ਦੀ ਸ਼ਨਾਖ਼ਤ ਕਰਵਾਈ ਅਤੇ ਦਰਿਆ ਸਪੁਰਦ ਕੀਤੀਆਂ। ਪਰ ਨਵਾਬ ਦੀ ਲੋਥ ਨੂੰ ਦਫਨਾ ਕੇ ਕਬਰ ਕੁਝ ਉੱਚੀ ਕਰ ਦਿਤੀ। ਜੰਗ ਵਿਚ ਡਿਗੇ ਮਰੇ ਵਿਰੋਧੀ ਦਾ ਵੀ ਨਿਰਾਦਰ ਗੁਰੂ ਘਰ ਨਹੀਂ ਹੋਣ ਦੇਂਦਾ।

# 3

| | | |
|---|---|---|
| ਅਸਥਾਨ | : | ਗੁਰੂਸਰ ਨਥਾਣਾ |
| ਸਾਲ | : | ਸੰਨ 1631 |
| ਟਾਕਰੇ ਤੇ | : | ਕਾਬਲ ਦਾ ਲੱਲਾ ਬੇਗ ਤੇ ਫ਼ੌਜਦਾਰ ਜਲੰਧਰ, ਕਮਰ ਬੇਗ। |

ਗੁਰੂ ਜੀ ਨੂੰ ਕਾਬਲ ਦੀ ਸੰਗਤ ਦੇ ਮੁੱਖੀ ਭਾਈ ਗੁਰਬਖ਼ਸ਼ ਨੇ ਜਦ ਦਸਿਆ ਕਿ ਉਹ ਦੋ ਵਧੀਆ ਨਸਲ ਦੇ ਘੋੜੇ ਗੁਲਬਾਗ ਤੇ ਦਿਲਬਾਗ ਨਾਂਵਾਂ ਦੇ, ਜੜਾਊਂ ਕਾਠੀਆਂ ਨਾਲ ਸ਼ਿੰਘਾਰੇ ਹੋਏ ਭੇਟ ਕਰਨ ਲਈ ਲਿਆ ਰਹਿਆ ਸੀ ਤਾਂ ਲਾਹੌਰ ਦੇ ਨਵਾਬ ਨੇ ਖੋਹ ਲਏ ਹਨ। ਇਹ ਸੁਣ ਮੀਰੀ ਪੀਰੀ ਦੇ ਮਾਲਕ ਨੇ ਕਿਹਾ : ਚਿੰਤਾ ਵਾਲੀ ਕੋਈ ਗੱਲ ਨਹੀਂ। ਤੁਹਾਡੀ ਭੇਟਾ ਪੁੱਜ ਗਈ। ਭਾਈ ਬਿੱਧੀ ਚੰਦ ਆਪੇ ਲਿਆ ਪੇਸ਼ ਕਰੇਗਾ।

ਭਾਈ ਬਿੱਧੀ ਚੰਦ ਜੀ ਆਗਿਆ ਪਾ ਲਾਹੌਰ ਗਏ ਅਤੇ ਇਕ ਘੋੜਾ ਘਾਹੀ ਬਣ ਕੇ ਅਤੇ ਦੂਜਾ ਨਜੂਮੀ ਬਣ ਸ਼ਾਹੀ ਕਿਲ੍ਹੇ ਲਾਹੌਰ ਦੀ ਦੀਵਾਰ ਤੋਂ ਟਪਾ, ਗੁਰੂ ਜੀ ਪਾਸ ਲਿਆ ਹਾਜ਼ਰ ਕੀਤੇ।

ਨਵਾਬ ਲਾਹੌਰ ਨੂੰ ਜਦ ਪਤਾ ਲਗਾ ਕਿ ਇਹ ਕਾਰਨਾਮਾ ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਸਿੱਖ ਦਾ ਹੈ, ਤਾਂ ਉਸ ਨੇ ਲੱਲਾ ਬੇਗ ਤੇ ਕਮਰ ਬੇਗ ਦੀ ਕਮਾਨ ਹੇਠ ਫ਼ੌਜ ਨੂੰ ਚੜ੍ਹਾਈ ਕਰਨ ਦਾ ਹੁਕਮ ਦਿਤਾ।



ਪਹਿਲਾਂ ਉਨ੍ਹਾਂ ਗੁਰੂ ਫੌਜਾਂ ਦੀ ਸੂਹ ਲੈਣ ਲਈ ਖ਼ੁਫੀਆ ਭੇਜਿਆ। ਉਸ ਦੇ ਪਕੜੇ ਜਾਣ ਤੇ ਗੁਰੂ ਜੀ ਨੇ ਉਸ ਨੂੰ ਛੱਡ ਦਿਤਾ ਅਤੇ ਕਿਹਾ ਕਿ ਉਨ੍ਹਾਂ ਦੀ ਹਰ ਤਿਆਰੀ ਕਿਸੇ ਤੋਂ ਗੁਝੀ ਨਹੀਂ।

ਲੱਲਾ ਬੇਗ ਨੇ ਰਾਤ ਨੂੰ ਹੀ ਹਮਲਾ ਕਰ ਦਿਤਾ। ਮਹਾਰਾਜ ਨੂੰ ਹਮਲੇ ਦੀ ਸੂਹ ਮਿਲ ਗਈ ਸੀ। ਇਹ ਪਹਿਲੀ ਝੜਪ ਜਗਦੀਆਂ ਮਿਸ਼ਾਲਾਂ ਵਿਚ ਹੋਈ। ਰਾਇ ਜੋਧ ਨੇ ਐਸਾ ਟਾਕਰਾ ਕੀਤਾ ਕਿ ਕਮਰ ਬੇਗ ਜੰਗ ਦੇ ਮੈਦਾਨ ਵਿਚ ਹੀ ਕੰਮ ਆਇਆ।

ਲੱਲਾ ਬੇਗ ਨੇ ਫਿਰ ਦਿਨ ਚੜ੍ਹਦੇ ਹੀ ਸਤ ਹਜ਼ਾਰ ਫ਼ੌਜ ਚੜ੍ਹਾ ਆਂਦੀ। ਭਾਈ ਬਿੱਧੀ ਚੰਦ ਨੇ ਪੰਜ ਸੈ ਸਵਾਰਾਂ ਨਾਲ ਅਗੇ ਵੱਧ ਐਸਾ ਟਾਕਰਾ ਕੀਤਾ ਕਿ ਮਾਰੇ ਗਏ ਕਮਰ ਬੇਗ ਦਾ ਪੁੱਤਰ ਸ਼ਮਸ ਖ਼ਾਨ ਛਿੱਥਾ ਪੈ ਅਗੇ ਵਧਿਆ। ਬਿੱਧੀ ਚੰਦ ਨੇ ਉਸ ਨੂੰ ਸੰਬੋਧਨ ਕਰਕੇ ਕਿਹਾ : ਮੁੜ ਜਾ। ਇਵੇਂ ਜਾਨ ਨਾ ਗਵਾ।

ਪਰ ਉਸ ਵੀ ਗਰਜਵੀਂ ਆਵਾਜ਼ ਨਾਲ ਕਿਹਾ : ਪਿਤਾ ਦਾ ਬਦਲਾ ਲਏ ਬਗੈਰ ਵਾਪਸ ਨਹੀਂ ਮੁੜਨਾ। ਸ਼ਮਸ ਇਕ ਵਾਰ ਵੀ ਬਿੱਧੀ ਚੰਦ ਦਾ ਨਾਂਹ ਸਹਾਰ ਸਕਿਆ ਤੇ ਮਾਰਿਆ ਗਿਆ। ਭਰਾ ਨੂੰ ਮਰਦਾ ਤਕ, ਕਾਸਮ ਬੇਗ ਅਗੇ ਵਧਿਆ। ਭਾਈ ਜੇਠਾ ਜੀ ਨੇ ਕਿਹਾ : ਆਪਣੀ ਜਵਾਨੀ ਤੇ ਤਰਸ ਖਾ। ਵਾਪਸ ਹੋ ਜਾ। ਕਾਸਮ ਬੇਗ ਵੀ ਜੇਠਾ ਜੀ ਦਾ ਵਾਰ ਨ ਸੰਭਾਲ ਸਕਿਆ ਤੇ ਜੰਗ ਵਿਚ ਕੰਮ ਆਇਆ। ਲੱਲਾ ਬੇਗ ਗੁੱਸੇ ਵਿਚ ਸਿਧਾ ਭਾਈ ਜੇਠਾ ਜੀ ਤੇ ਆ ਪਿਆ। ਭਾਈ ਜੇਠਾ ਜੀ ਟਾਕਰਾ ਕਰਦੇ 'ਗੁਰੂ ਗੁਰੂ' ਕਹਿੰਦੇ ਸ਼ਹੀਦੀ ਪਾ ਗਏ। ਭਾਈ ਜੇਠਾ ਜੀ ਦੇ ਸ਼ਹੀਦ ਹੋ ਜਾਣ ਤੇ ਗੁਰੂ ਜੀ ਨੇ ਮਲਕ ਜਾਤੀ ਨੂੰ ਟਾਕਰੇ ਲਈ ਭੇਜਿਆ। ਲੱਲਾ ਬੇਗ ਦੇ ਤੀਰ ਲਗਣ ਨਾਲ ਜਾਤੀ ਮਲ ਮੂਰਛਤ ਹੋ ਡਿਗ ਗਿਆ। ਮਲਕ ਜਾਤੀ ਨੂੰ ਮੂਰਛਤ ਹੋਇਆ ਦੇਖ ਗੁਰੂ ਮਹਾਰਾਜ ਆਪੂੰ ਮੈਦਾਨ ਵਿਚ ਆ ਨਿਤਰੇ। ਮਹਾਰਾਜ ਦਾ ਬਾਣਾ ਕੇਸਰੀ, ਸਿਰ ਤੇ ਕਲਗੀ ਤੇ ਤਨ ਤੇ ਸ਼ਸਤ੍ਰ ਚਮਕ ਰਹੇ ਸਨ। ਮਹਾਰਾਜ ਨੇ ਲੱਲਾ ਬੇਗ ਦੇ ਘੋੜੇ ਦਾ ਨਿਸ਼ਾਨਾ ਬਣਾ ਕੇ ਐਸਾ ਤੀਰ ਛਡਿਆ ਕਿ ਘੋੜਾ ਘਾਇਲ ਹੋ ਗਿਆ। ਲੱਲਾ ਬੇਗ ਤੇਗਾ ਲੈ ਅਗੇ ਵਧਿਆ। ਮਹਾਰਾਜ ਵੀ ਘੋੜਾ ਛੱਡ ਪੈਦਲ ਹੋ ਗਏ ਤੇ ਲੱਲਾ ਬੇਗ



ਨੂੰ ਵੰਗਾਰ ਕਿਹਾ : ਮਨ ਦਾ ਚਾਅ ਲਾਹ ਲੈ ਤੇ ਵਾਰ ਕਰ। ਛੇਵੇਂ ਪਾਤਸ਼ਾਹ ਨੇ ਲੱਲਾ ਦੀ ਤੇਗ ਦਾ ਵਾਰ ਆਪਣੀ ਤੇਗ ਤੇ ਰੋਕਿਆ ਤੇ ਮੋੜਵਾਂ ਐਸਾ ਵਾਰ ਕੀਤਾ ਕਿ ਉਹ ਥਾਂ ਹੀ ਢੇਰ ਹੋ ਗਿਆ।

ਬੋਲ ਪੁਨਾ ਸਭ ਐਸ ਕਹਯੋ :
ਪੁਨ ਔਰ ਕਰੋ, ਤਿਹੰ ਕੀਨ ਬਚਾਯੋ॥
ਰੋਕ ਤਿਸੇ ਨਿਜ ਤੇਗ ਹਨੀ॥
ਤਬ ਰੁੰਡਹਿ ਮੁੰਡਹਿ ਚੀਰ ਬਿਲਾਯੋ॥ ੬੧੭ ॥

(ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਲੱਲਾ ਬੇਗ ਦੀ ਮੌਤ ਬਾਅਦ ਸਿੱਖ ਜੋਧਿਆਂ ਨੇ ਗੁਰੂ ਜੀ ਗਿਰਦ ਘੇਰਾ ਘਤ ਲਿਆ, ਕਿਉਂਕਿ ਉਹ ਜਾਣਦੇ ਸਨ ਕਿ ਹੁਣ ਕਾਬਲੀ ਬੇਗ ਸਿਧਾ ਮਹਾਰਾਜ ਤੇ ਟਿਕਵਾਂ ਹਮਲਾ ਬੋਲੇਗਾ। ਸ਼ੂਕਦੇ ਤੀਰਾਂ ਤੇ ਉਠਦੀਆਂ ਆਵਾਜ਼ਾਂ ਵਿਚ ਭਾਈ ਮਲਕ ਜਾਤੀ ਜੀ ਦੀ ਮੂਰਛਾ ਟੁੱਟ ਗਈ। ਮਲਕ ਜਾਤੀ, ਭਾਈ ਬਿੱਧੀ ਚੰਦ ਤੇ ਰਾਇ ਜੋਧ ਨੇ ਐਸਾ ਯੁੱਧ ਮਚਾਇਆ ਕਿ ਲਾਸ਼ਾਂ ਦੇ ਢੇਰ ਹੀ ਲਗ ਪਏ। ਕਾਬਲੀ ਬੇਗ ਦਾ ਨਿਸ਼ਾਨਾ ਕੇਵਲ ਗੁਰੂ ਜੀ ਮਹਾਰਾਜ ਸਨ। ਉਸ ਨੇ ਤੀਰਾਂ ਨਾਲ ਸੁਹੇਲਾ (ਦਿਲਬਾਗ) ਵਿੰਨ੍ਹ ਦਿਤਾ। ਮਹਾਰਾਜ ਨੇ ਵੀ ਐਸਾ ਵਾਰ ਕੀਤਾ ਕਿ ਕਾਬਲੀ ਬੇਗ ਦਾ ਘੋੜਾ ਫੱਟੜ ਹੋ ਗਿਆ। ਕਾਬਲੀ ਬੇਗ ਨੇ ਗੁਰੂ ਜੀ ਦਾ ਨਿਸ਼ਾਨਾ ਬੰਨ੍ਹ ਤੀਰ ਸਾਧਣੇ ਚਾਹੇ। ਕਮਾਨ ਵਿਚ ਚਿਲਾ ਚਾੜ੍ਹਣ ਤੋਂ ਪਹਿਲਾਂ ਹੀ ਮਹਾਰਾਜ ਤੀਰਾਂ ਨੂੰ ਨਾਕਾਰਾ ਕਰ ਦਿੰਦੇ। ਕਾਬਲੀ ਬੇਗ ਦੇ ਸਾਹਮਣੇ ਹੋ ਗੁਰੂ ਜੀ ਨੇ ਐਸਾ ਤੇਗਾ ਚਲਾਇਆ ਕਿ ਕਾਬਲੀ ਬੇਗ ਤਾਂ ਅਗਲਾ ਸਾਹ ਤਕ ਨਾ ਲੈ ਸਕਿਆ। ਰਹਿੰਦੀਆਂ ਫ਼ੌਜਾਂ ਨੱਠ ਉਠੀਆਂ। ਮਹਾਰਾਜ ਨੇ ਪਿਛਾ ਕਰਨ ਤੋਂ ਵਰਜ ਦਿਤਾ।

ਮੁਗਲ ਫ਼ੌਜੀਆਂ ਦੀਆਂ ਲਾਸ਼ਾਂ ਇਕ ਥਾਂ ਦਬਾ ਕੇ ਮਹਾਰਾਜ ਨੇ ਥਾਂ ਉੱਚੀ ਕਰ ਦਿਤੀ ਤਾਂ ਕਿ ਕੋਈ ਨਿਰਾਦਰ ਨ ਕਰੇ।

ਸ਼ਹੀਦਾਂ ਦਾ ਸਸਕਾਰ ਇਕ ਥਾਂ ਕਰਵਾਇਆ ਤੇ ਹੁਕਮ ਕੀਤਾ ਕਿ ਇਹ 'ਧਰਮ ਛੇਤ੍ਰ' ਹੈ ਅਤੇ ਯਾਦਗਾਰੀ 'ਰਨਥੰਭਾ' ਉਸਾਰਿਆ।

ਇਸੇ ਜੰਗ ਵਿਚ ਜਿਥੇ ਗੁਰੂ ਜੀ ਨੇ ਨੱਠਦੀਆਂ ਫ਼ੌਜਾਂ ਦਾ ਪਿਛਾ ਕਰਨ ਤੋਂ ਰੋਕਿਆ, ਉਥੇ ਜਦ ਰਾਇ ਜੋਧ ਨੇ ਗੁਰੂ ਜੀ ਨੂੰ ਰਾਤੀਂ ਸੁਤੇ ਪਈ ਮੁਗਲ ਫ਼ੌਜ ਤੇ ਹਮਲਾ ਕਰਨ ਦੀ ਰਾਇ ਦਿਤੀ ਸੀ ਤਾਂ ਆਪ ਜੀ ਨੇ ਵਰਜਦੇ ਫਰਮਾਇਆ ਸੀ : ਜੋਧ ਜੀ। ਤੁਸੀਂ ਤੇ ਹੋਰ ਸਭ ਜੋਧੇ, ਸਿਪਾਹੀ, ਸਿਖ ਸੁਣ ਲੈਣ ਕਿ–

| | |
|---|---|
| 'ਡਿਗ ਪਏ, | ਰੋਗੀ |
| ਹਥਿਆਰ ਹੀਨ, | ਸ਼ਰਨਾਗਤ |
| ਬਾਲਕ, | ਅਤੇ |
| ਬਿਰਧ, | ਇਸਤ੍ਰੀ' |

ਤੇ ਵਾਰ ਕਰਨ ਵਾਲੇ ਦਾ ਸੱਭ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ।

# 4

| | | |
|---|---|---|
| ਅਸਥਾਨ | : | ਕਰਤਾਰ ਪੁਰ (ਜਲੰਧਰ) |
| ਸਾਲ | : | ਸੰਨ 1634 |
| ਟਾਕਰੇ ਤੇ | : | ਪੈਂਦੇ ਖ਼ਾਨ |

ਪੈਂਦੇ ਖ਼ਾਨ ਨੂੰ ਯਤੀਮ ਬੱਚਾ ਜਾਣ ਗੁਰੂ ਹਰਿਗੋਬਿੰਦ ਜੀ ਨੇ ਹੀ ਪਾਲਿਆ ਸੀ। ਪੈਂਧਾ ਐਸਾ ਸੂਰਮਾ ਨਿਕਲਿਆ ਕਿ ਅੰਗੂਠੇ ਨਾਲ ਸਿੱਕੇ ਤੇ ਉਕੱਰੇ ਅੱਖਰ ਮੇਟ ਸਕਦਾ ਸੀ। ਸਰਪਟ ਦੌੜਦੇ ਘੋੜੇ ਅੱਗੇ ਖਲੋਅ ਰੋਕ ਲੈਂਦਾ ਸੀ। ਸਵਾਰ ਸਮੇਤ ਘੋੜੇ ਨੂੰ ਉਲਟਾਣ ਦੀ ਉਸ ਵਿਚ ਤਾਕਤ ਸੀ।

ਪੈਂਦੇ ਖ਼ਾਨ ਨੇ ਅੰਮ੍ਰਿਤਸਰ ਦੀ ਜੰਗ ਵਿਚ ਚੰਗੇ ਹੱਥ ਦਿਖਲਾਏ ਸਨ ਪਰ ਉਸ ਹੰਕਾਰ ਦੇ ਬੋਲ ਬੋਲਣੇ ਅਰੰਭ ਕਰ ਦਿਤੇ ਸਨ ਕਿ ਉਹ ਨ ਹੁੰਦਾ ਤਾਂ ਗੁਰੂ ਜੀ ਦੀ ਜਿਤ ਮੁਸ਼ਕਿਲ ਸੀ। ਅਗਲੀਆਂ ਦੋ ਜੰਗਾਂ ਵਿਚ ਪੈਂਦੇ ਖ਼ਾਨ ਨੂੰ ਮਹਾਰਾਜ ਨੇ ਘਰ ਹੀ ਟਿਕਣ ਦੇ ਹੁਕਮ ਦੇ ਦਿਤੇ ਸਨ ਪਰ ਨਥਾਨਾਂ ਦੀ ਜੰਗ ਪਿਛੋਂ ਮੁਖਲਿਸ ਖ਼ਾਨ ਜੋ ਪਹਿਲੀ ਜੰਗ ਵਿਚ ਗੁਰੂ ਜੀ ਹੱਥੋਂ ਮਾਰਿਆ ਗਿਆ ਸੀ ਦੇ ਭਰਾ ਕਾਲੇ ਖ਼ਾਨ ਨੂੰ ਜਾ ਚੁਕਿਆ ਤੇ ਕਿ ਹੁਣ ਬਦਲਾ ਲੈਣ ਦਾ ਸਮਾਂ ਹੈ। ਇਧਰੋਂ ਜਲੰਧਰ ਦੇ ਫ਼ੌਜਦਾਰ ਕੁੱਤਬਦੀਨ ਨੇ ਵੀ ਪੂਰੀ ਸਹਾਇਤਾ ਕਰਨ ਦਾ ਯਕੀਨ ਦਿਵਾਇਆ। ਪੈਂਦੇ ਖ਼ਾਨ ਨੇ ਛਾਤੀ ਠੋਕ ਕਿਹਾ ਕਿ ਉਹ ਗੁਰੂ ਜੀ ਨੂੰ ਪਕੜ ਹਾਜ਼ਰ ਕਰੇਗਾ।

ਇਸ ਸਭ ਦੀ ਖ਼ਬਰ ਪਾ ਮਹਾਰਾਜ ਨੇ ਇਤਨਾ ਹੀ ਫਰਮਾਇਆ : ਸ਼ਰਤਾਂ ਬਾਜ਼ਾਰੀ ਤੇ ਜਵਾਰੀ ਲੋਕ ਹੀ ਲਗਾਂਦੇ ਹਨ।

'ਸ਼ਰਤ ਜਵਾਰੀ ਲਾਇ ਬਾਜ਼ਾਰੀ'

ਪੈਂਦੇ ਖ਼ਾਨ ਮੁਗੱਲ ਫ਼ੌਜਾਂ ਨਾਲ ਮੂੰਹ ਅਨ੍ਹੇਰੇ ਹੀ ਕਰਤਾਰਪੁਰ ਪੁੱਜ ਅਚਨਚੇਤ ਹਮਲਾ ਕਰਨਾ ਚਾਹੁੰਦਾ ਸੀ। ਮਲਕ ਜਾਤੀ ਅੰਮ੍ਰਿਤ ਵੇਲੇ ਜਦ ਫੌਜਾਂ ਨੂੰ ਕਰਤਾਰਪੁਰ ਵਲ ਆਉਂਦੇ ਡਿਠਾ ਤਾਂ ਉਸ ਚਾਹਿਆ ਕਿ ਮਹਾਰਾਜ ਨੂੰ ਇਤਲਾਹ ਦੇ ਦੇਵਾਂ ਪਰ ਉਸ ਡਿਠਾ ਕਿ ਗੁਰੂ ਮਹਾਰਾਜ ਜਪੁਜੀ ਪਏ ਪੜ੍ਹਦੇ ਸਨ। ਜਪੁਜੀ ਦੇ ਪਾਠ ਦਾ ਭੋਗ ਪੈਣ ਪਿਛੋਂ ਉਸ ਦਸਿਆ ਕਿ ਫ਼ੌਜਾਂ ਕਰਤਾਰ ਪੁਰ ਵਲ ਵਧ ਰਹੀਆਂ ਹਨ। ਭਾਈ ਮਲਕ ਜਾਤੀ ਦੀ ਹੀ ਅਗਵਾਈ ਹੇਠ, ਭਾਈ ਲਖੂ ਤੇ ਭਾਈ ਜੋਧਾ ਨੂੰ ਗੁਰੂ ਜੀ ਨੇ ਅੱਗੇ ਵੱਧ ਫੌਜਾਂ ਨੂੰ ਰੋਕ ਪਾਓਣ ਲਈ ਹੁਕਮ ਕੀਤਾ। ਮੂੰਹ ਅਨ੍ਹੇਰੇ ਹੀ ਕਰਤਾਰਪੁਰ ਬਾਹਰ ਭੱਖਦੀ ਜੰਗ ਅਰੰਭ ਹੋ ਗਈ। ਮੁਗਲ ਹੈਰਾਨ ਹੋਏ ਕਿ ਗੁਰੂ ਫ਼ੌਜਾਂ ਨੂੰ ਕਿਸ ਜਾ ਖ਼ਬਰ ਦਿਤੀ। ਮਹਾਰਾਜ ਵੀ ਤਿਆਰ ਹੋ ਪੁਜ ਗਏ ਪਰ ਉਹ ਟਿੱਬੇ ਤੋਂ ਜੰਗ ਦੀ ਅਗਵਾਈ ਕਰਦੇ ਰਹੇ। ਗੁਰੂ ਤੇਗ ਬਹਾਦਰ ਜੀ, ਜਿਨ੍ਹਾਂ ਦਾ ਨਾਂ ਉਸ ਸਮੇਂ ਤਿਆਗ ਮਲ ਸੀ, ਦਾ ਅਨੰਦ ਕਾਰਜ ਭਾਵੇਂ ਹੁਣੇ ਹੀ ਹੋਆ ਸੀ ਪਰ ਉਹ ਜੰਗ ਵਿਚ ਖੰਡਾ ਫੜ ਟਾਕਰਾ ਕਰਨ ਲਈ ਪੁਜ ਗਏ। ਉਨ੍ਹਾਂ ਨੂੰ ਜੰਗ ਵਿਚ ਕਮਾਲ ਦਿਖਾਂਦੇ ਦੇਖ ਹੀ ਮਹਾਰਾਜ ਨੇ ਕਿਹਾ ਸੀ : ਤੂੰ ਤਿਆਗਮਲ ਤੇ ਨਹੀਂ ਤੇਗ ਬਹਾਦਰ ਹੈਂ।

ਪੈਂਦੇ ਖ਼ਾਨ ਦਾਅ ਪੇਚ ਖੇਡਦਾ ਆਪਣਾ ਘੋੜਾ ਦੌੜਾ ਗੁਰੂ ਜੀ — ਪਾਸ ਲੈ ਆਇਆ ਤੇ ਵੰਗਾਰ



ਪਾ ਕਹਿਣ ਲਗਾ : ਵਾਰ ਸੰਭਾਲੋ। ਮੰਹਾਰਾਜ ਨੇ ਸਿਰਫ ਇਤਨਾ ਕਿਹਾ ਹੋਸ਼ ਕਰ। ਗੁਰੂ ਜੀ ਸ਼ਾਂਤ ਚਿਤ ਅਕ੍ਰਿਤਘਣ ਵਲ ਦੇਖ ਉਸ ਦੇ ਹਰ ਵਾਰ ਨੂੰ ਢਾਲ ਤੇ ਰੋਕ ਰਹੇ ਸਨ। ਆਪਣਾ ਹਰ ਵਾਰ ਖ਼ਾਲੀ ਜਾਂਦਾ ਦੇਖ ਉਸ ਨੇ ਛਿੱਥਾ ਪੈ ਤਲਵਾਰ ਦਾ ਵਾਰ ਮਹਾਰਾਜ ਤੇ ਕਰਨਾ ਚਾਹਿਆ ਪਰ ਮਹਾਰਾਜ ਨੇ ਮੋੜਵੀਂ ਅਜਿਹੀ ਤੇਗ ਚਲਾਈ ਕਿ ਉਸ ਦੀ ਤਲਵਾਰ ਟੋਟੇ ਹੋ ਜ਼ਮੀਨ ਤੇ ਡਿਗ ਪਈ ਤੇ ਕੇਵਲ ਮੁੱਠਾ ਹੀ ਉਸ ਦੇ ਹੱਥ ਰਹਿ ਗਇਆ। ਹੁਣ ਅਪਣਾ ਅਜ਼ਮਾਇਆ ਵਾਰ ਕਰਨ ਲਈ ਉਹ ਭੱਜ ਕੇ ਗੁਰੂ ਜੀ ਦੇ ਘੋੜੇ ਹੇਠਾਂ ਜਾ ਵੜਿਆ ਤਾਂਕਿ ਘੋੜੇ ਸਮੇਤ ਗੁਰੂ ਜੀ ਨੂੰ ਹੇਠਾਂ ਡੇਗ ਦੇਵੇ। ਘੋੜੇ ਨੂੰ ਉਸ ਇਸ ਤਰ੍ਹਾਂ ਜਫੀ ਪਾਈ ਕਿ ਉਸ ਦੀ ਚਾਲ ਥੰਮ੍ਹ ਗਈ। ਗੁਰੂ ਜੀ ਨੇ ਘੋੜੇ ਤੋਂ ਹੀ ਰਤਾ ਕੁ ਨਿਉਂ ਕੇ ਢਾਲ ਨਾਲ ਹੀ ਉਸ ਦੇ ਸਿਰ ਤੇ ਇਤਨੇ ਜ਼ੋਰ ਦਾ ਵਾਰ ਕੀਤਾ ਕਿ ਉਹ ਜ਼ਮੀਨ ਤੇ ਜਾ ਡਿਗਾ। ਮਹਾਰਾਜ ਘੋੜੇ ਤੋਂ ਉਤਰ ਆਏ ਤੇ ਕਹਿਣ ਲਗੇ ਵਾਰ ਸੰਭਾਲ। ਉਸ ਵਾਰ ਕੀ ਸੰਭਾਲਣਾ ਸੀ। ਗੁਰੂ ਜੀ ਦਾ ਇਕੋ ਵਾਰ ਉਸ ਦਾ ਸਿਰ ਤੇ ਸਰੀਰ ਇਕੱਠੇ ਹੀ ਕਟ

ਗਿਆ। ਮਹਾਰਾਜ ਨੇ ਉਸ ਫੱਟੜ ਪਾਸ ਜਾ ਢਾਲ ਦੀ ਛਾਂ ਕੀਤੀ ਤੇ ਕਿਹਾ : ਕਲਮਾ ਪੜ੍ਹ, ਤੇਰਾ ਅੰਤ ਸਮਾਂ ਆਇਆ ਹੈ। ਉਹ ਹੁਣ ਸਖ਼ਤ ਪਛਤਾਵੇ ਵਿਚ ਸੀ ਤੇ ਧੀਮੀ ਆਵਾਜ਼ ਵਿਚ ਬੋਲਿਆ : ਤੁਹਾਡੀ ਤਲਵਾਰ ਹੀ ਮੇਰਾ ਕਲਮਾ ਹੈ।

'ਹੇ ਗੁਰੂ, ਮਿਲੀ ਸੁ ਤੇਗ ਤੁਮ
ਕਲਮਾ ਰੂਪ ਸੁਹਾਇ।'

ਗੁਰੂ ਮਹਾਰਾਜ ਨੂੰ ਜੰਗ ਵਿਚ ਸ਼ਾਂਤ ਚਿਤ ਜੂਝਦੇ ਦੇਖ ਹੀ ਸਮਕਾਲੀ ਲਿਖਾਰੀ ਮੁਹਸਨ ਫ਼ਾਨੀ ਨੇ ਕਿਹਾ ਸੀ : ਧੰਨ ਹੈ ਗੁਰੂ ਹਰਿਗੋਬਿੰਦ ਜੀ, ਜੋ ਜੰਗ ਵਿਚ ਵੀ ਉਤੇਜਿਤ ਨਹੀਂ ਹੁੰਦੇ ਤੇ ਤਲਵਾਰ ਇੰਝ ਚਲਾਂਦੇ ਹਨ, ਜਿਵੇਂ ਕੋਈ ਉਸਤਾਦ ਆਪਣੇ ਸ਼ਗਿਰਦ ਨੂੰ ਕਲਮ ਘੜ, ਪੂਰਨੇ ਪਾਉਣ ਦੀ ਜਾਚ ਸਿਖਲਾ ਰਹਿਆ ਹੋਵੇ। ਪੈਂਦੇ ਖ਼ਾਨ ਦੇ ਜਵਾਈ ਉਸਮਾਨ ਨੇ ਬਾਬਾ ਗੁਰਦਿਤਾ ਜੀ ਨੂੰ ਇਕ ਪਾਸੇ ਖੜਾ ਦੇਖ ਹਮਲਾ ਬੋਲ ਦਿਤਾ। ਬਾਬਾ ਜੀ ਨੇ ਉਸਮਾਨ ਖ਼ਾਨ ਤੇ ਜਵਾਬੀ ਹਮਲਾ ਕਰਕੇ ਉਸ ਨੂੰ ਵੀ ਥਾਂ ਹੀ ਢੇਰ ਕਰ ਦਿਤਾ।

ਉਧਰ ਕਾਲੇ ਖ਼ਾਨ ਫ਼ੌਜਾਂ ਨੂੰ ਚੀਰਦਾ ਗੁਰੂ ਜੀ ਵਲ ਵਧਿਆ ਤੇ ਤੀਰ ਚਲਾ ਦਿਤਾ। ਮਹਾਰਾਜ ਨੇ ਤੁਰੰਤ ਤੀਰ ਛੱਡ ਰਾਹ ਵਿਚ ਭੰਨ ਦਿਤਾ ਤੇ ਦੂਜਾ ਚਲਾ ਕੇ ਕਾਲੇ ਖ਼ਾਨ ਦੇ ਘੋੜੇ ਨੂੰ ਜ਼ਖ਼ਮੀ ਕਰ ਦਿਤਾ। ਕਾਲੇ ਖ਼ਾਨ ਨੇ ਡਿਗਦੇ ਡਿਗਦੇ ਹੀ ਐਸਾ ਤੀਰ ਚਲਾਇਆ ਕਿ ਮਹਾਰਾਜ ਦੇ ਮੱਥੇ ਨੂੰ ਛੂੰਹਦਾ ਰਤਾ ਕੁ ਖ਼ੂਨ ਵਹਾ ਪਰ੍ਹਾਂ ਜਾ ਪਿਆ। ਇੰਜ ਜਾਪਦਾ ਸੀ ਜਿਵੇਂ ਫ਼ਤਹਿ ਦਾ ਟਿਕਾ ਲਗਾ ਦੂਰ ਜਾ ਡਿੱਗਾ ਹੋਵੇ।

"ਜਫਰ ਤਿਲਕ ਮਾਨੋ ਗੁਰ ਧਾਰਾ"

ਕਾਲੇ ਖ਼ਾਨ ਨੇ ਦੂਜੇ ਘੋੜੇ ਦੀ ਸਵਾਰੀ ਕਰ ਲਈ ਸੀ ਅਤੇ ਤੇਗ ਦਾ ਵਾਰ ਕੀਤਾ। ਗੁਰੂ ਜੀ ਨੇ ਹੁਣ ਐਸਾ ਮੋੜਵਾਂ ਵਾਰ ਕੀਤਾ ਕਿ ਉਹ ਥਾਂ ਹੀ ਢੇਰ ਹੋ ਗਿਆ। ਕੁੱਤਬ ਖ਼ਾਨ ਨੇ ਦੂਰੋਂ ਕਿਤਨੇ ਹੀ ਤੀਰ ਗੁਰੂ ਜੀ ਦਾ ਨਿਸ਼ਾਨਾ ਬੰਨ੍ਹ ਮਾਰੇ ਪਰ ਸੱਭ ਨਿਸ਼ਾਨੇ ਤੋਂ ਉਕੱਦੇ ਰਹੇ। ਗੁਰੂ ਜੀ ਨੇ ਐਸਾ ਬਝਵਾਂ ਵਾਰ ਕੀਤਾ ਕਿ ਪਹਿਲਾਂ ਉਸ ਦਾ ਘੋੜਾ ਜ਼ਖ਼ਮੀ ਹੋਇਆ ਤੇ ਫਿਰ ਉਸ ਦਾ ਸਿਰ ਧੜ ਨਾਲੋਂ ਅਲਗ ਹੋ ਗਿਆ। ਇਸ ਜੰਗ ਦਾ ਅਨੋਖਾਪਣ ਇਹ ਸੀ ਕਿ ਗੁਰੂ ਮਹਿਲ, ਗੁਰੂ ਮਾਤਾ ਅਟਾਰੀਆਂ ਤੇ ਚੜ੍ਹ ਸਾਰੀ ਜੰਗ ਅਖੀਂ ਦੇਖ ਰਹੀਆਂ ਸਨ।

## ਜੰਗਾਂ ਦਸ਼ਮੇਸ਼ ਪਿਤਾ ਦੀਆਂ

# 1

| | | |
|---|---|---|
| ਅਸਥਾਨ | : | ਭੰਗਾਣੀ (ਪਾਊਂਟਾ ਸਾਹਿਬ ਲਾਗੇ) |
| ਸਾਲ | : | ਅਪ੍ਰੈਲ, 1686 |
| ਟਾਕਰੇ ਤੇ | : | ਪਹਾੜੀ ਰਾਜੇ |

ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਚੜ੍ਹਦੀ ਕਲਾ ਦਾ ਪ੍ਰਗਟਾਵਾ ਕਰਨ ਲਈ ਪਹਿਲਾਂ 'ਰਣਜੀਤ ਨਗਾਰਾ' ਸਾਜਿਆ। ਨੌਂ ਨੇਜ਼ਾ ਉੱਚਾ ਕੇਸਗੜ੍ਹ ਸਾਹਿਬ ਤਖ਼ਤ ਉਸਾਰਿਆ। ਛੇ ਕਿਲ੍ਹੇ ਬਣਾਏ। ਅਨੰਦਪੁਰ ਦੀ ਪਨਾਹ ਬਣਾਈ। ਸੰਗਤਾਂ ਪੁਜ ਜਵਾਨੀਆਂ ਤੇ ਸ਼ੁਸਤ੍ਰ ਭੇਟ ਕਰਦੀਆਂ। ਆਸਾਮ ਦੇ ਰਾਜਾ ਰਾਮ ਦੇ ਪੁਤਰ ਰਤਨ ਰਾਇ ਨੇ ਜਿਥੇ ਪ੍ਰਸ਼ਾਦੀ ਹਾਥੀ ਭੇਟ ਕੀਤਾ, ਜੋ ਚਿੱਟੇ ਰੰਗ ਦਾ ਸੀ ਪਰ ਇਕ ਕਾਲੀ ਧਾਰੀ ਸੁੰਡ ਤੋਂ ਪੂੰਛ ਤਕ ਜਿਸਮ ਤੇ ਦੌੜਦੀ ਸੀ। ਸੁੰਡ ਵਿਚ ਚਉਰ ਪਕੜ ਕੇ ਹਾਥੀ ਦਸ਼ਮੇਸ਼ ਜੀ ਤੇ ਚਵਰ ਕਰਦਾ ਰਹਿੰਦਾ ਸੀ। ਗੰਗਾ ਸਾਗਰ ਸੁੰਡ ਵਿਚ ਲੈ ਕੇ ਗੁਰੂ ਜੀ ਦੇ ਚਰਨ ਧੋ ਕੇ ਫਿਰ ਪਰਨੇ ਨਾਲ ਪੂੰਝ ਸਾਫ਼ ਵੀ ਕਰ ਦੇਂਦਾ ਸੀ। ਜੋੜੇ ਝਾੜ ਕੇ ਚਰਨਾਂ ਵਿਚ ਵੀ ਪਵਾ ਦੇਂਦਾ ਸੀ। ਇਕ ਪੰਜ ਕਲਾ ਸ਼ਸਤ੍ਰ ਵੀ ਰਤਨ ਰਾਇ ਨੇ ਭੇਟ ਕੀਤਾ। ਹੋਰ ਵੀ ਕਈ ਕੀਮਤੀ ਚੀਜ਼ਾਂ ਉਸ ਭੇਟ ਕੀਤੀਆਂ। ਭੀਮ ਚੰਦ ਦੀ ਨਜ਼ਰ ਇਨ੍ਹਾਂ ਭੇਟਾਵਾਂ ਤੇ ਸੀ। ਉਸ ਨੇ ਪਹਿਲਾਂ ਰਣਜੀਤ ਨਗਾਰਾ ਵਜਾਉਣ ਤੇ ਇਤਰਾਜ਼ ਕੀਤਾ ਪਰ ਮਹਾਰਾਜ ਨੇ ਕਹਿਲਾ ਭੇਜਿਆ ਕਿ ਇਹ ਕਦਾਚਿਤ ਨਹੀਂ ਹੋਣਾ। ਗੁਰੂ ਨਾਨਕ ਦੇ ਸਿੰਘਾਸਨ ਤੇ ਸਦਾ ਮੇਹਰ ਦਾ ਹੱਥ ਵਾਹਿਗੁਰੂ ਦਾ ਹੈ। ਨਗਾਰਾ ਵਜਦਾ ਗੂੰਜਦਾ ਹੀ ਰਵ੍ਹੇਗਾ।



ਪਰ ਮਾਤਾ ਜੀ ਦੇ ਕਹਿਣ ਅਤੇ ਮੇਦਨੀ ਪ੍ਰਕਾਸ਼ ਦੀ ਬੇਨਤੀ ਤੇ ਰਿਆਸਤ ਨਾਹਨ ਜਾਣਾ ਮੰਨ ਗਏ। ਮਾਤਾ ਜੀ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਤੱਲਖੀ ਦਾ ਮਾਹੌਲ ਘਟ ਜਾਏਗਾ।

ਦਰਿਆ ਜਮਨਾਂ ਕਿਨਾਰੇ ਗੁਰੂ ਜੀ ਨੇ ਪਾਉਂਟਾ ਸਾਹਿਬ ਦਾ ਕਿਲ੍ਹਾ ਉਸਾਰਿਆ ਤੇ ਪਾਉਂਟਾ ਸਾਹਿਬ ਵਸਾਇਆ। ਸ੍ਰੀ ਨਗਰ ਦੇ ਰਾਜਾ ਭੀਮ ਚੰਦ ਦੇ ਲੜਕੇ ਦੀ ਸ਼ਾਦੀ ਫਤਿਹਸ਼ਾਹ ਦੀ ਲੜਕੀ ਨਾਲ ਹੋਣੀ ਤਹਿ ਹੋਈ। ਭੀਮ ਚੰਦ ਨੇ ਬਾਰਾਤ ਨੂੰ ਪਾਉਂਟਾ ਸਾਹਿਬ ਵਿਚੋਂ ਲੈ ਜਾਣ ਦੀ ਆਗਿਆ ਮੰਗੀ। ਮਹਾਰਾਜ ਉਸ ਦੀ ਚਾਲ ਜਾਣਦੇ ਸਨ ਕਿ ਬਹਾਨਾ ਬਣਾ ਕੇ ਪਾਉਂਟਾ ਉਜਾੜੇਗਾ ਤੇ ਜਿਨ੍ਹਾਂ ਕੀਮਤੀ ਸ਼ੈਆਂ ਤੇ ਉਸ ਦੀ ਨਜ਼ਰ ਹੈ, ਉਹ ਵੀ ਖੋਹਣ ਦਾ ਜਤਨ ਕਰੇਗਾ। ਮਹਾਰਾਜ ਨੇ ਲਾੜਾ ਤੇ ਪੰਜ ਬਾਰਾਤੀਆਂ ਨੂੰ ਤਾਂ ਜਾਣ ਦੀ ਆਗਿਆ ਦੇ ਦਿਤੀ ਪਰ ਬਾਕੀ ਬਾਰਾਤ ਨੂੰ ਵਰਜ ਦਿਤਾ। ਵਿਆਹ ਤੋਂ ਵਿਹਲਾ ਹੋ ਕੇ ਭੀਮ ਚੰਦ ਤੇ ਹੋਰ ਪਹਾੜੀ ਰਾਜਿਆਂ ਗੁਰੂ ਜੀ ਤੇ ਹਮਲਾ ਕਰਨ ਦਾ ਮਨਸੂਬਾ ਬਣਾਇਆ। ਔਰੰਗਜ਼ੇਬ ਨੂੰ ਵੀ ਪਹਾੜੀ ਰਾਜਿਆਂ ਲਿਖਿਆ :

ਵਹੁ ਆਪ ਸੱਚਾ ਪਾਤਸ਼ਾਹ ਕਹਾਵੇ।
ਵਹੁ ਤੁਮ ਕੋ ਝੂਠਾ ਸ਼ਾਹ ਬਣਾਵੇ।

ਜੰਗ ਦਾ ਦਮਾਮਾ ਵਜਦੇ ਸਾਰ ਪੀਰ ਬੁਧੂ ਸ਼ਾਹ ਦੇ ਨੌਕਰ ਰਖਵਾਏ ਪਠਾਨ ਸਿਵਾਇ ਕਾਲੇ ਖ਼ਾਨ ਦੇ ਸੱਭ ਪਹਾੜੀਆਂ ਨਾਲ ਜਾ ਰਲੇ। ਉਦਾਸੀ ਵੀ ਜੰਗ ਦੀ ਭੇਰੀ ਵਜਦੇ ਸੁਣ ਨਸ ਗਏ



ਪਰ ਇਕ ਮਹੰਤ ਕ੍ਰਿਪਾਲ ਚੰਦ ਰਹਿ ਗਿਆ। ਜੜ ਬਚੀ ਰਹੀ।

ਭੰਗਾਣੀ ਯੁੱਧ ਦਾ ਵਰਣਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਤਮ ਕਥਾ ਵਿਚ ਕਰਦੇ ਲਿਖਿਆ ਕਿ ਹੈਰਾਨੀ ਇਹ ਹੋਈ, ਜਦ ਫਤਹ ਸ਼ਾਹ ਨੂੰ ਵੀ ਪਹਾੜੀਆਂ ਨਾਲ ਹੋ ਲੜਦੇ ਦੇਖਿਆ।

ਫਤੇ ਸ਼ਾਹ ਕੋਪਾ ਤਬੀ ਰਾਜਾ
ਲੋਹ ਪੜਾ ਹਮ।
ਸੋ ਬਿਨ ਕਾਜਾ।

ਬੀਬੀ ਵੀਰੋ ਜੀ ਦੇ ਪੰਜਾਂ ਪੁੱਤਰਾਂ ਸੰਘੋ ਸ਼ਾਹ, ਜੀਤ ਮਲ, ਗੁਲਾਬ ਚੰਦ, ਗੰਗਾ ਰਾਮ ਅਤੇ ਮੋਹਰੀ ਜੀ, ਪੰਡਿਤ ਦਇਆ ਰਾਮ, ਮਹੰਤ ਕ੍ਰਿਪਾਲ ਚੰਦ, ਹਲਵਾਈ ਲਾਲ ਚੰਦ, ਭਾਈ ਲਾਲ ਚੰਦ ਜਿਸ ਦਾ ਹੰਕਾਰ ਗੁਰੂ ਹਰਿਕ੍ਰਿਸ਼ਨ ਨੇ ਪੰਜੋਖਰਾ ਵਿਖੇ ਤੋੜਿਆ ਸੀ, ਮਾਮਾ ਕ੍ਰਿਪਾਲਚੰਦ, ਭਾਈ ਸਾਹਿਬ ਚੰਦ ਤੇ ਪੀਰ ਬੁਧੂ ਸ਼ਾਹ ਗੁਰੂ ਜੀ ਵਲੋਂ ਲੜ ਰਹੇ ਸਨ। ਭੀਮ ਚੰਦ ਵਲੋਂ ਵਿਸ਼ਵਾਸਘਾਤੀ, ਨਜਾਬਤ ਖਾਨ ਤੇ ਹਰੀ ਚੰਦ, ਫ਼ਤਹਿ ਚੰਦ, ਕ੍ਰਿਪਾਲ ਚੰਦ ਕਟੋਚ, ਕੇਸਰੀ ਚੰਦ ਜੈਸਵਾਲ, ਰਾਮ ਦਿਆਲ ਜਸਰੋਟਾ, ਪ੍ਰਿਥੀ ਚੰਦ ਢਢਵਾਲ, ਭੁਪਾਲਚੰਦ ਗੁਲੇਰ ਦਸ ਹਜ਼ਾਰ ਫ਼ੌਜ ਨਾਲ ਸਿਰੀ ਤੇ ਜਮਨਾ ਦੇ ਵਿਚਕਾਰ ਭੰਗਾਣੀ ਦੇ ਮੈਦਾਨ ਪੁੱਜ ਗਈਆਂ। ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਹੀ ਫ਼ੌਜ ਦੀ ਕਮਾਨ ਸੰਭਾਲੀ ਹੋਈ ਸੀ। ਗੁਰੂ ਜੀ ਲਿਖਦੇ ਹਨ ਕਿ ਮਹੰਤ ਕ੍ਰਿਪਾਲ ਚੰਦ ਨੇ ਵਿਸ਼ਵਾਸਘਾਤੀ



ਹਯਾਤ ਖ਼ਾਨ ਨੂੰ ਦੇਖਦੇ ਸਾਰ ਹਮਲਾ ਬੋਲਿਆ ਤੇ ਕੁਤੱਕ ਨਾਲ ਉਸ ਦਾ ਸਿਰ ਫੇਹ ਦਿਤਾ। ਜਿਵੇਂ ਕ੍ਰਿਸ਼ਨ ਮਖਣ ਦੀ ਭਰੀ ਮੱਟਕੀ ਫ਼ੇੜਦਾ ਸੀ। ਸੰਘੋ ਸ਼ਾਹ ਤੇ ਵਿਸ਼ਵਾਸਘਾਤੀ ਨਜਾਬਤ ਖ਼ਾਨ ਦੀ ਦੁਵੱਲੀ ਲੜਾਈ ਹੋਈ। ਨਜਾਬਤ ਖ਼ਾਨ ਨੇ ਐਸਾ ਮਾਰੂ ਵਾਰ ਭਾਈ ਸੰਘੋ ਜੀ ਤੇ ਕੀਤਾ ਕਿ ਸੰਘੋ ਸ਼ਾਹ ਡਿਗ ਪਏ ਪਰ ਉਨ੍ਹਾਂ ਵੀ ਸ਼ਹੀਦ ਹੁੰਦੇ ਹੁੰਦੇ ਅਜਿਹਾ ਵਾਰ ਕੀਤਾ ਕਿ ਨਜਾਬਤ ਖ਼ਾਨ ਵੀ ਥਾਂ ਹੀ ਢੇਰੀ ਹੋ ਗਿਆ।

ਹਰੀ ਚੰਦ ਹੰਡੂਰ ਵਾਲਾ ਆਪਣੇ ਆਪ ਨੂੰ ਬੜਾ ਨਿਸ਼ਾਨੇਬਾਜ਼ ਗਿਣਦਾ ਸੀ। ਉਸ ਵਲੋਂ ਛੱਡੇ ਤੀਰ ਤਬਾਹੀ ਮਚਾ ਰਹੇ ਸਨ। ਮੌਤ ਚਾਰੇ ਪਾਸੇ ਭਾਜੀ ਪਈ ਵੰਡਦੀ ਸੀ। ਸਿਰ ਧਰਤੀ ਤੇ ਪਏ ਰੁਲਦੇ ਸਨ ਤੇ ਖ਼ੂਨ ਦੀ ਨਦੀ ਜ਼ਮੀਨ ਤੇ ਪਈ ਵਹਿੰਦੀ ਸੀ। ਚੀਖ ਚਿਹਾੜੇ ਨਾਲ ਆਸਮਾਨ ਫੱਟ ਰਹਿਆ ਸੀ ਅਤੇ ਗਿਰਜਾਂ ਆਕਾਸ਼ੀਂ ਮੰਡਲਾ ਰਹੀਆਂ ਸਨ।

ਹਰੀ ਚੰਦ ਨੇ ਇਕ ਤੀਰ ਗੁਰੂ ਜੀ ਦਾ ਨਿਸ਼ਾਨਾ ਬੰਨ੍ਹ ਕੇ ਮਾਰਿਆ। ਤੀਰ ਘੋੜੇ ਦੀ ਕਾਠੀ ਨੂੰ ਜਾ ਲਗਾ। ਗੁਰੂ ਜੀ ਸੰਭਲੇ ਹੀ ਸਨ ਕਿ ਹਰੀ ਚੰਦ ਨੇ ਦੂਜਾ ਤੀਰ ਵੀ ਉਸੇ ਤੇਜ਼ੀ ਨਾਲ ਮਾਰਿਆ। ਗੁਰੂ ਜੀ ਦੇ ਕੰਨ ਦੇ ਬਾਹਰਲੇ ਮਾਸ ਨੂੰ ਛੂੰਹਦਾ ਸ਼ਾਂ ਕਰਕੇ ਕੋਲੋਂ ਨਿਕਲ ਗਿਆ। ਹਰੀ ਚੰਦ ਨੇ ਤੀਜਾ ਤੀਰ ਵੀ ਉਸ ਫੁਰਤੀ ਨਾਲ ਮਾਰਿਆ ਕਿ ਮਹਾਰਾਜ ਦੀ ਪੇਟੀ ਨੂੰ ਚੀਰ ਚੁੰਝ ਧੁੰਨੀ ਨੂੰ ਜਾ ਲਗੀ ਪਰ ਕੋਈ ਜ਼ਖ਼ਮ ਨ ਆਇਆ : ਦਸ਼ਮੇਸ਼ ਜੀ ਲਿਖਦੇ ਹਨ :

ਜਬੈ ਬਾਨ ਲਾਗਯੋ॥<br>
ਤਬੈ ਰੋਸ ਜਾਗਯੋ॥<br>
ਕਰੰ ਲੈ ਕਮਾਨੰ॥<br>
ਹਨੰ ਬਾਣ ਤਾਣੰ॥

ਗੁਰੂ ਜੀ ਨੇ ਨਿਸ਼ਾਨ ਰਖ ਐਸਾ ਤੀਰ ਚਲਾਇਆ ਕਿ ਹਰੀ ਚੰਦ ਥਾਂ ਹੀ ਚਿਤ ਹੋ ਗਿਆ। ਗੁਰੂ ਜੀ ਨੇ ਉਚਾਰਿਆ :

'ਭਈ ਜੀਤ ਮੇਰੀ॥<br>
ਕ੍ਰਿਪਾ ਕਾਲ ਕੇਰੀ॥<br>
ਰਣੰ ਜੀਤ ਆਏ॥<br>
ਜਯੰ ਗੀਤ ਗਾਏ॥

ਭੰਗਾਣੀ ਦਾ ਯੁੱਧ ਐਸਾ ਹੈ ਜਿੱਥੇ ਪੀਰ ਬੁਧੂ ਸ਼ਾਹ ਦੇ ਦੋ ਬੇਟੇ ਤੇ ਇਕ ਭਰਾ ਜੂਝਦੇ ਸ਼ਹੀਦ ਹੋਏ। ਕਮਾਲ ਇਹ ਹੈ ਕਿ ਜਦ ਮਹਾਰਾਜ ਨੇ ਕੁਝ ਮੰਗਣ ਲਈ ਆਖਿਆ ਤਾਂ ਪੀਰ ਜੀ ਨੇ ਕਿਹਾ : ਜੇ ਤੁਠੇ ਹੋ ਤਾਂ ਦਸਤਾਰ ਦਾ ਇਕ ਲੜ ਤੇ ਕੰਘੇ ਵਿਚ ਅੜੇ ਪਾਵਨ ਕੇਸਾਂ ਦੀ ਬਖਸ਼ਸ਼ ਕਰੋ। ਜੰਗ ਦੀ ਜਿਤ ਦੀ ਖੁਸ਼ੀ ਵਿਚ ਆਪ ਜੀ ਨੇ ਨਵੇਂ-ਜਨਮੇ ਬੇਟੇ ਦਾ ਨਾਂ ਅਜੀਤ ਸਿੰਘ ਰਖਿਆ।

# 2

| | | |
|---|---|---|
| ਅਸਥਾਨ | : | ਨਦੌਨ (ਬਿਆਸ ਦੇ ਖਬੇ ਕੰਢੇ) |
| ਸਾਲ | : | 20 ਮਾਰਚ, 1688 |
| ਟਾਕਰੇ ਤੇ | : | ਦਿਲਾਵਰ ਖ਼ਾਨ ਤੇ ਅਲਫ਼ ਖ਼ਾਨ। |

ਪਾਉਂਟਾ ਸਾਹਿਬ ਤੋਂ ਗੁਰੂ ਜੀ ਫੇਰ ਅਨੰਦਪੁਰ ਸਾਹਿਬ ਆ ਗਏ। ਔਰੰਗਜ਼ੇਬ ਨੇ ਪਹਾੜੀ ਰਾਜਿਆਂ ਕੋਲੋਂ ਕਰ ਉਗ੍ਰਾਹਣ ਲਈ ਮੀਆ ਖ਼ਾਨ ਨੂੰ ਲਿਖਿਆ ਅਤੇ ਮੀਆ ਖ਼ਾਨ ਨੇ ਆਪਣੇ ਭਤੀਜੇ ਅਲਫ਼ ਖ਼ਾਨ, ਜੋ ਲੁਫਤੁਲਾ ਖ਼ਾਨ ਦਾ ਪੁੱਤਰ ਸੀ, ਨੂੰ ਫ਼ੌਜਾਂ ਦੇ ਕੇ ਭੇਜਿਆ।

ਭੀਮ ਚੰਦ ਨੇ ਗੁਰੂ ਮਹਾਰਾਜ ਨੂੰ ਲਿਖਿਆ ਕਿ ਉਸ ਨੂੰ ਖਿਮਾਂ ਕਰਨ ਅਤੇ ਹੁਣ ਇਸ 'ਆਫ਼ਤ' ਤੋਂ ਬਚਾਉਣ। ਗੁਲੇਰ, ਜਸਵਾਂ, ਜਸਰੌਟੇ, ਢਢਵਾਲ, ਪੰਗਵਾਲਾ ਦੇ ਪਹਾੜੀ ਰਾਜਿਆਂ ਨੇ ਗੁਰੂ ਜੀ ਦੀ ਅਗਵਾਈ ਹੇਠ ਤੁਰਨਾ ਮੰਨ ਲਿਆ। ਪਰ ਕਾਂਗੜੇ ਦੇ ਕ੍ਰਿਪਾਲ ਨੇ ਏਕਾ ਤੋੜਦੇ ਕਰ ਭਰ ਦਿਤਾ। ਰਾਜਾ ਦਇਆਲ ਬਿਝੜੀਆ ਵੀ ਉਸ ਦੇ ਨਾਲ ਹੋ ਗਿਆ। ਮਹਾਰਾਜ ਨੇ ਰਾਜਿਆਂ ਨੂੰ ਕਿਹਾ : ਏਕਾ ਤੋੜਿਆ ਨੇ ਚੰਗਾ ਨਹੀਂ ਕੀਤਾ। ਜ਼ੁਲਮੀਆਂ ਨਾਲ ਜਾ ਰਲੇ ਹਨ। ਭਰਾਵਾਂ ਨੂੰ ਮਾਰਨ ਲਈ ਕੁਹਾੜੀ ਦਾ ਦਸਤਾ ਬਣੇ ਹਨ। ਸੋ ਹੁਣ ਉਪਦੇਸ਼ ਨਾਲ ਨਹੀਂ, ਸ਼ਸਤ੍ਰ ਨਾਲ ਹੀ ਸਿਧੇ ਹੋਣਗੇ। ਲੋੜ ਇਸ ਬਾਤ ਦੀ ਹੈ ਕਿ ਆਪਣਾ ਨਫ਼ਾ ਵਾਰ, ਏਕਾ ਕਰਨ ਦਾ ਵਲ ਆਵੇ।'

ਅਲਫ਼ ਖ਼ਾਨ ਨੇ ਧੌਲਾ ਸਿੰਘੀ ਤੇ ਕਾਲੀ ਧਾਰ ਦੇ ਵਿਚਕਾਰ ਪਹਿਲਾਂ ਬਿਆਸ ਕਿਨਾਰੇ 'ਲਕੜ ਦਾ ਕਿਲ੍ਹਾ' ਉਸਾਰਿਆ ਤਾਂਕਿ ਉਥੋਂ ਹਮਲੇ ਕੀਤੇ ਜਾ ਸਕਣ। ਭੀਮ ਚੰਦ ਤੇ ਉਸ ਦੇ ਸਾਥੀ ਪਹਾੜੀ ਰਾਜਿਆਂ ਨੇ ਮੁਗੱਲ ਫ਼ੌਜਾਂ ਨੂੰ ਅਗੇ ਵਧਣ ਤੋਂ ਰੋਕਣਾ ਚਾਹਿਆ ਪਰ ਅਲਫ਼ ਖ਼ਾਨ ਦਾ ਪਲੜਾ ਭਾਰੀ ਹੋਈ ਗਿਆ। ਦੀਵਾਨ ਨੇਕ ਚੰਦ, ਭਾਈ ਮਨੀ ਰਾਮ, ਭਾਈ ਬਚਿਤ੍ਰ ਰਾਇ, ਭਾਈ ਆਲਮ ਚੰਦ ਭਾਵੇਂ ਖ਼ੂਬ ਟਾਕਰਾ ਕਰ ਰਹੇ ਸਨ ਪਰ ਮਹਾਰਾਜ ਨੇ ਆਪ ਮੈਦਾਨ ਵਿਚ ਉਤਰਨਾ ਠੀਕ ਸਮਝਿਆ। ਆਪ ਜੀ ਨੇ ਬੰਦੂਕ ਦਾ ਮੂੰਹ ਮੋੜ ਐਸਾ ਨਿਸ਼ਾਨਾ ਰਾਜਾ ਦਇਆਲ ਬਿਝੜੀਏ ਦਾ



ਬਣਾਇਆ ਕਿ ਉਹ ਥਾਂ ਹੀ ਢੇਰ ਹੋ ਗਿਆ। ਪਰ ਅਲਫ਼ ਖ਼ਾਨ ਫਿਰ ਵੀ ਅਗੇ ਵਧਦਾ ਆਇਆ। ਇਸ ਤਰ੍ਹਾਂ ਅਲਫ਼ ਖ਼ਾਨ ਨੂੰ ਧਾਂਦਾ ਦੇਖ ਗੁਰੂ ਜੀ ਨੇ ਪਹਿਲਾਂ ਚਾਰ ਤੀਰ ਸੱਜੇ ਹੱਥ ਨਾਲ ਤੇ ਫਿਰ ਤਿੰਨ ਖੱਬੇ ਹੱਥ ਨਾਲ ਸੁਟੇ। ਮੁਗਲ ਸੈਨਾ ਵਿਚ ਭਾਜੜ ਮੱਚ ਗਈ ਅਤੇ ਉਨ੍ਹਾਂ ਦਰਿਆ ਵਿਚ ਛਾਲਾਂ ਮਾਰ ਜਾਨ ਬਚਾਈ।

ਮਹਾਰਾਜ ਦੇ ਆਪਣੇ ਸ਼ਬਦਾਂ ਵਿਚ :

ਭਜਯੋ ਅਲਫ਼ ਖਾਨੰ, ਨਾ ਖਾਨਾ ਸੰਭਾਰਿਯੋ।
ਭਜਯੋ ਔਰ ਬੀਰੰ, ਨ ਧੀਰੰ ਬੀਚਾਰਯੋ।

ਅੱਠ ਦਿਨ ਗੁਰੂ ਜੀ ਉਥੇ ਟਿਕੇ ਰਹੇ। ਜੰਗ ਗੁਰੂ ਜੀ ਦੀ ਫ਼ਤਹਿ ਵਿਚ ਖ਼ਤਮ ਹੋਈ। ਮੁੜਦੀ ਵਾਰ ਅਲਸੂਨ ਪਿੰਡ ਦੇ ਉਨ੍ਹਾਂ ਦੋਖੀਆਂ ਨੂੰ ਸਜ਼ਾਵਾਂ ਦਿਤੀਆਂ, ਜੋ ਅਨੰਦਪੁਰ ਵਲ ਆਂਦੀਆਂ ਜਾਂਦੀਆਂ ਸੰਗਤਾਂ ਨੂੰ ਤੰਗ ਕਰਦੇ ਸਨ।

ਨਦੌਨ ਜੰਗ ਨੇ ਪਹਾੜੀਆਂ ਤੇ ਪ੍ਰਗਟ ਕਰ ਦਿਤਾ ਕਿ ਜੇ ਇਕੱਠੇ ਹੋ ਟੁਰਨ ਤਾਂ ਕਿਸੇ ਦੀ ਮਜ਼ਾਲ ਨਹੀਂ ਕਿ ਉਨ੍ਹਾਂ ਦੀ ਵਾ ਵਲ ਵੀ ਤਕ ਸਕੇ।

## 3

| | | |
|---|---|---|
| ਅਸਥਾਨ | : | ਅਨੰਦਪੁਰ (ਸਤਲੁਜ ਕਿਨਾਰੇ) |
| ਸਾਲ | : | ਦਸੰਬਰ, 1695 |
| ਹਮਲਾਵਰ | : | ਦਿਲਾਵਰ ਖ਼ਾਨ |

ਨਦੌਨ ਯੁੱਧ ਵਿਚ ਹੋਈ ਹਾਰ ਦੀ ਨਮੋਸ਼ੀ ਦੂਰ ਕਰਨ ਲਈ ਦਿਲਾਵਰ ਖ਼ਾਨ ਨੇ ਅਚਾਨਕ ਹਮਲਾ ਕਰਨ ਦੀ ਸੋਚੀ। ਆਪਣੇ ਪੁਤਰ ਨਈਮ ਖ਼ਾਨ ਨੂੰ ਰਾਤੋ ਰਾਤ ਸਤਲੁਜ ਪਾਰ ਕਰਕੇ ਅਨੰਦਪੁਰ ਤੇ ਕਬਜ਼ਾ ਕਰਨ ਲਈ ਫ਼ੌਜਾਂ ਸਮੇਤ ਭੇਜਿਆ। ਸਖਤ ਸਰਦੀਆਂ ਦੇ ਦਿਨ ਸਨ। ਭਾਈ ਆਲਮ ਸਿੰਘ ਨੇ ਫ਼ੌਜਾਂ ਦੀ ਨਕਲੋ-ਹਰਕਤ ਦੇਖ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਜਗਾਇਆ। ਮਹਾਰਾਜ ਨੇ ਨਗਾਰੇ ਤੇ ਚੋਟ ਮਾਰਨ ਦਾ ਹੁਕਮ ਦਿਤਾ। ਸਾਰਾ ਨਗਰ ਹੀ ਤਿਆਰ ਹੋ ਉਠਿਆ

ਤੇ ਜੋਧੇ ਘੋੜਿਆਂ ਤੇ ਸਵਾਰ ਹੋ ਆਉਂਦੀ ਫ਼ੌਜ ਤੇ ਧਾਅ ਕੇ ਪਏ। ਤੀਰਾਂ, ਤੋਪਾਂ ਤੇ ਬੰਦੂਕਾਂ ਦੀ ਆਵਾਜ਼ ਤੇ ਸਿੱਖਾਂ ਨੂੰ ਵਧਦਾ ਆਉਂਦਾ ਦੇਖ ਖ਼ਾਨ ਜ਼ਾਦੇ ਦੀਆਂ ਫ਼ੌਜਾਂ ਜੋ ਪਹਿਲਾਂ ਹੀ ਸਰਦੀ ਨਾਲ ਕੰਬ ਰਹੀਆਂ ਸਨ, ਸ਼ਸਤ੍ਰ ਚਲਾਏ ਬਗੈਰ ਡਰ ਕੇ ਭੱਜ ਉਠੀਆਂ।

ਮਹਾਰਾਜ ਦੇ ਸ਼ਬਦਾਂ ਵਿਚ :

ਇਤੇ ਬੀਰ ਗੱਜੇ, ਭਏ ਨਾਦ ਭਾਰੇ॥
ਭਜੇ ਖ਼ਾਨ ਖੂਨੀ, ਬਿਨਾਂ ਸ਼ਸਤ੍ਰ ਝਾਰੇ॥ ੬ ॥

ਉਨ੍ਹਾਂ ਭਜਦਿਆਂ ਨੂੰ ਹੋਰ ਤਾਂ ਕੁਝ ਹੱਥ ਨਾ ਆਇਆ ਰਾਹ ਵਿਚ ਪਿੰਡ ਬਰਵਾ ਨੂੰ ਲੁਟ ਉਜਾੜ ਗਏ। ਗੁਰੂ ਜੀ ਲਿਖਦੇ ਹਨ : ਸਾਡੇ ਤੇ ਤਾਂ ਉਸ ਦਾ ਜ਼ੋਰ ਚਲਿਆ ਨਾਂਹ ਪਰ ਵਿਚਾਰੇ ਪੇਂਡੂਆਂ ਤੇ ਹੀ ਗੁੱਸਾ ਕਢਣ ਲਗਾ। ਇਹ ਤਾਂ ਇੰਜ ਹੋਇਆ ਕਿ ਮਾਸ ਤਾਂ ਬਾਣੀਆ ਖਾ ਨ ਸਕੇ ਪਰ ਰੋੜਿਆਂ ਵਟਿਆਂ ਦੀ ਸਬਜ਼ੀ ਬਣਾ ਕੇ ਸਮਝੇ ਕਿ ਉਸ ਮਜ਼ਾ ਲੈ ਲਿਆ ਹੈ।

ਤਵ ਬਲ ਇਹਾ ਨ ਪਰ ਸਕੈ,
ਬਰਵਾ ਹਨਾ (ਲੁਟ ਲਿਆ) ਰਿਸਾਇ।
ਸਾਲਿਨ ਰਸ ਜਮ ਬਾਨੀਯੋ,
ਰੋਰਨ ਖਾਤ ਬਨਾਇ। ੧੦ । (ਬਚਿਤ੍ਰ ਨਾਟਕ)



# 4

| | | |
|---|---|---|
| ਅਸਥਾਨ | : | ਗੁਲੇਰ (ਕਾਂਗੜਾ ਦੀ ਦੂਨ) |
| ਸਾਲ | : | 20 ਫਰਵਰੀ, 1696 |
| ਟਾਕਰੇ ਤੇ | : | ਹੁਸੈਨ ਖ਼ਾਨ, ਅਜਮੇਰ ਚੰਦ (ਭੀਮ ਚੰਦ ਦਾ ਪੁਤਰ) ਕ੍ਰਿਪਾਲ ਚੰਦ, ਹਿੰਮਤ ਰਾਇ। |

ਜਦ ਨਈਮ ਖ਼ਾਨ ਨੇ ਪਿਤਾ ਦਿਲਾਵਰ ਖ਼ਾਨ ਨੂੰ ਨਦੌਨ ਵਿਖੇ ਹੋਈ ਦੁਰਦਸ਼ਾ ਦਸੀ ਤਾਂ ਉਥੇ ਬੈਠੇ ਹੁਸੈਨ ਖ਼ਾਨ ਨੇ ਬਾਹਾਂ ਠੋਕ ਅਤੇ ਗਰਜ ਕੇ ਕਿਹਾ ਕਿ ਅਧੂਰੇ ਕੰਮ ਨੂੰ ਉਹ ਪੂਰਾ ਕਰਕੇ ਆਏਗਾ। ਫੌਜਾਂ ਦੀ ਕਮਾਨ ਸੰਭਾਲ ਅਨੰਦਪੁਰ ਵਲ ਵਧਿਆ। ਰਾਹ ਵਿਚ ਫੌਜਾਂ ਨੇ ਅਵਾਂ ਪਿੰਡ ਨੂੰ ਲੁਟਿਆ। ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਤੇ ਕਟੋਚ ਦਾ ਕ੍ਰਿਪਾਲ ਚੰਦ ਵੀ ਉਸ ਦੇ ਨਾਲ ਜਾ ਰਲੇ ਪਰ ਜਦ ਉਨ੍ਹਾਂ ਗੁਲੇਰ ਦੇ ਗੋਪਾਲ ਕੋਲੋਂ ਈਨ ਮੰਨਾਉਣੀ ਚਾਹੀ ਤਾਂ ਉਹ ਟਾਕਰੇ ਤੇ ਖੜਾ ਹੋ ਗਿਆ। ਗੋਪਾਲ ਨੇ ਗੁਰੂ ਜੀ ਨੂੰ ਮਦਦ ਦੇਣ ਲਈ ਕਿਹਾ। ਉਨ੍ਹਾਂ ਨੇ ਉੱਘੇ ਯੋਧੇ ਭਾਈ ਸੰਗਤੀਆ ਦੀ ਅਗਵਾਈ ਹੇਠ ਸਿੱਖ ਨਾਲ ਕਰ ਦਿਤੇ।

ਐਸਾ ਭਿਆਨਕ ਯੁੱਧ ਹੋਇਆ ਕਿ ਭਾਈ ਸੰਗਤੀਆ ਤੇ ਉਸ ਦੇ ਸਤ ਸਾਥੀ ਸਿੱਖ ਸ਼ਹੀਦੀਆਂ ਤਾਂ ਪਾ ਗਏ ਪਰ ਹੁਸੈਨ ਖ਼ਾਨ ਨੂੰ ਵੀ ਮੌਤ ਦਾ ਸਵਾਦ ਚੱਖਣਾ ਪਿਆ। ਅਜਮੇਰ ਚੰਦ ਤਾਂ ਭੱਜ ਉਠਿਆ। ਪਰ ਕ੍ਰਿਪਾਲ ਕਾਂਗੜੇ ਦਾ ਤੇ ਹਿੰਮਤ ਰਾਇ ਮੌਤ ਦੇ ਘਾਟ ਉਤਰੇ।

ਮਹਾਰਾਜ ਨੇ ਇਸ ਜੰਗ ਦਾ ਵਿਰਤਾਂਤ ਦੇਂਦੇ ਹੋਏ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਕਿ ਜੰਗ ਵਿਚ ਜਦ ਹੁਸੈਨ ਖ਼ਾਨ ਦੇ ਸਾਰੇ ਹੀ ਸਾਥੀ ਮਾਰੇ ਗਏ ਤਾਂ ਇਕੱਲਾ ਹੀ ਲੜਦਾ ਰਹਿਆ ਤੇ ਮਰਦੇ ਇੰਜ ਜ਼ਮੀਨ ਤੇ ਡਿਗਾ ਜਿਵੇਂ ਕੋਈ ਖੰਭਾ ਧਾਹ ਕੇ ਭੁਇ ਤੇ ਗਿਰਦਾ ਹੈ।



ਮਹਾਰਾਜ ਨੇ ਇਹ ਵੀ ਲਿਖਿਆ ਕਿ ਦੇਖੋ ਜਗਤ ਦੇ ਮਾਲਕ ਦੀ ਮੇਹਰ ਕਿ ਜੰਗ ਦੇ ਬਦਲ ਅਤੇ ਸ਼ਸਤ੍ਰਾਂ ਦੀ ਬਾਰਸ਼ ਹੋਣੀ ਤਾਂ ਅਨੰਦਪੁਰ ਸੀ ਪਰ ਵਰ੍ਹੀ ਕਿਧਰੇ ਹੋਰ ਥਾਂ :

'ਰਾਖਿ ਲੀਯੋ ਹਮ ਕੋ ਜਗ ਰਾਈ।
ਲੋਹ ਘਟਾ ਅਨ ਤੇ ਬਰਸਾਈ।'

ਫਿਰ ਸਭ ਸੰਗਤਾਂ ਤੇ ਜੋਧਿਆਂ ਨੂੰ ਸੰਬੋਧਨ ਕਰਕੇ ਬਚਨ ਕੀਤੇ :

ਭਾਵੇਂ ਯੁੱਧ ਹੋਵੇ ਭਾਵੇਂ ਸੁਲਹ ਦੀ ਘੜੀ।
ਭਾਵੇਂ ਅਗਵਾਈ ਦੀ ਸੇਵਾ ਮਿਲੇ ਜਾਂ ਪਿਛੇ ਟੁਰਨ ਦੀ,
ਸਚ ਦਾ ਪਲਾ ਨਹੀਂ ਛਡਣਾ।
ਲਿਵ ਦੀ ਬਰਕਤ ਵਾਲੇ ਨੂੰ
ਕਦੇ ਕਾਂਪ ਨਹੀਂ ਸਹਿਣੀ ਪੈਂਦੀ।

## 5

| | | |
|---|---|---|
| ਅਸਥਾਨ | : | ਭੁਲਾਨ |
| ਸਾਲ | : | 1696 |
| ਹਮਲਾਵਰ | : | ਦਿਲਾਵਰ ਖ਼ਾਨ ਦਾ ਭੇਜਿਆ ਜਰਨੈਲ ਜੁਝਾਰ ਸਿੰਘ |

ਦਿਲਾਵਰ ਖ਼ਾਨ ਨੂੰ ਜਦ ਖ਼ੱਬਰ ਪੁਜੀ ਕਿ ਹੁਸੈਨ ਖ਼ਾਨ ਤੇ ਉਸ ਦੀ ਸਾਰੀ ਹੀ ਫ਼ੌਜ ਮਾਰੀ ਗਈ ਹੈ ਤੇ ਪਹਾੜੀ ਰਾਜੇ ਮੈਦਾਨ ਵਿਚੋਂ ਹੀ ਨੱਸ ਉਠੇ ਹਨ ਤਾਂ ਉਸ ਨੇ ਬਗੈਰ ਦੇਰੀ ਦੇ ਹੀ ਹੋਰ ਫ਼ੌਜ ਜੁਝਾਰ ਸਿੰਘ ਦੀ ਕਮਾਨ ਹੇਠ ਅਨੰਦਪੁਰ ਵਲ ਭੇਜੀ। ਰਾਹ ਵਿਚ ਭਲਾਨ ਪਿੰਡ ਵਿਚ ਜੁਝਾਰ ਦਾ ਟਾਕਰਾ ਕਰਨ ਹਿਤ ਗੱਜ ਸਿੰਘ ਅੱਗੇ ਵਧਿਆ। ਭਾਵੇਂ ਜੁਝਾਰ ਸਿੰਘ ਨਾਲ ਕਿਤਨੇ ਹੀ ਤਗੜੇ ਮੁਗਲ ਫ਼ੌਜੀ ਸਨ ਪਰ ਗੱਜ ਸਿੰਘ ਨੇ ਇਸ ਵਿਉਂਤ ਨਾਲ ਜੰਗ ਲੜੀ ਕਿ ਜੁਝਾਰ ਸਿੰਘ ਮਾਰਿਆ ਗਿਆ ਤੇ ਸਾਥੀ ਮੈਦਾਨ ਛੱਡ ਭੱਜ ਗਏ।

ਇਨ੍ਹਾਂ ਜੰਗਾਂ ਦੀ ਹਾਰ ਦੀ ਖ਼ਬਰ ਜਦ ਔਰੰਗਜ਼ੇਬ ਨੂੰ ਪੁਜੀ, ਤਾਂ ਉਸ ਨੇ ਸ਼ਹਿਜ਼ਾਦਾ ਮੁਅਜ਼ਮ, ਬਹਾਦਰ ਸ਼ਾਹ ਨੂੰ ਪੰਜਾਬ ਅਤੇ ਕਾਬਲ ਦਾ ਗਵਰਨਰ ਬਣਾ ਕੇ ਭੇਜਿਆ। ਉਸ ਨੇ ਵੀ ਅਨੰਦਪੁਰ



ਤੇ ਹਮਲਾ ਕਰਨ ਦੀ ਬਜਾਇ ਪਹਾੜੀ ਰਾਜਿਆਂ ਨੂੰ ਸਜ਼ਾਵਾਂ ਦੇਣ ਦੀ ਨੀਤੀ ਅਪਣਾਈ। ਮਹਾਰਾਜ ਦੇ ਬਚਨਾਂ ਵਿਚ :

ਗੁਰ ਦੋਖੀ ਸਗ ਕੀ ਮ੍ਰਿਤੁ ਪਾਵੈ॥
ਨਰਕ ਕੁੰਡ ਡਾਰੇ ਪਛੁਤਾਵੈ॥
ਜੇ ਜੇ ਗੁਰ ਚਰਨਨ ਰਤ ਹ੍ਵੈ ਹੈ॥
ਤਿਨੋ ਕੋ ਕਸਟਿ ਨ ਦੇਖਨ ਪੈ ਹੈ॥

ਬਹਾਦਰ ਸ਼ਾਹ ਨੇ ਮਿਰਜ਼ਾ ਬੇਗ ਨੂੰ ਫ਼ੌਜ ਦੇ ਕੇ ਭੇਜਿਆ ਪਰ ਨਾਲ ਹਿਦਾਇਤ ਕਰ ਦਿਤੀ ਕਿ ਨਾ ਹੀ ਅਨੰਦਪੁਰ ਤੇ ਹਮਲਾ ਬੋਲਣਾ ਹੈ ਅਤੇ ਨਾ ਹੀ ਗੁਰੂ ਦੇ ਸਿੱਖਾਂ ਨੂੰ ਕੁਝ ਕਹਿਣਾ ਹੈ :

'ਜਿਸ ਨੋ ਸਾਜਨ ਰਾਖਸੀ
ਦੁਸ਼ਮਨ ਕਵਨ ਬਿਚਾਰ।
ਛੈਵ ਨ ਸਕੈ ਤਿਹ ਛਾਂਹਿ ਕੌ
ਨਿਹਫਲ ਜਾਂਇ ਗਵਾਰ। ੨੪।

# ਆਚਰਣ ਦੀਆਂ ਸਿਖਰਾਂ

ਰੰਘੜਾਂ ਨੇ ਪਹਾੜੀ ਰਾਜਿਆਂ ਦੀ ਸ਼ਹਿ ਤੇ ਅਨੰਦਪੁਰ ਵਲ ਆਉਂਦੀਆਂ ਸੰਗਤਾਂ ਤੇ ਲਗਾਤਾਰ ਹਮਲੇ ਕਰਨੇ ਅਰੰਭ ਕਰ ਦਿਤੇ ਸਨ। ਮਹਾਰਾਜ ਨੇ ਚੋਣਵੇਂ ਸਿੱਖ ਯੋਧਿਆਂ ਦੀ ਅਗਵਾਈ ਹੇਠ ਇਕ ਫ਼ੌਜੀ ਟੁਕੜੀ ਭੇਜੀ। ਰੰਘੜਾਂ ਨੂੰ ਕਰਾਰੀ ਹਾਰ ਦਿਤੀ ਪਰ ਮੁੜਦੀ ਵਾਰੀ ਸਿੱਖ ਰੰਘੜਾਂ ਦੀ ਇਕ ਲੜਕੀ ਵੀ ਚੁਕ ਲਿਆਏ। ਗੁਰੂ ਜੀ ਨੇ ਜਦ ਇਕ ਲੜਕੀ ਨੂੰ ਬੰਦੀ ਵਿਚ ਪਏ ਡਿੱਠਾ ਤਾਂ ਬੜਾ ਹੀ ਗੁੱਸਾ ਮਨਾਇਆ ਅਤੇ ਪੁਛਿਆ : ਕਿਸੇ ਨੇ ਮੈਲੀ ਨਜ਼ਰ ਨਾਲ ਤਾਂ ਨਹੀਂ ਤਕਿਆ ਇਸ ਬੱਚੀ ਵਲ। ਜਦ ਦਸਿਆ ਕਿ ਆਪ ਜੀ ਦੇ ਹੁਕਮ ਦੀ ਉਡੀਕ ਵਿਚ ਸਾਂ ਤਾਂ ਆਪ ਜੀ ਨੇ ਫਰਮਾਇਆ ਕਿ ਆਦਰ ਨਾਲ ਇਸ ਬੇਟੀ ਨੂੰ ਉਸ ਦੇ ਘਰ ਪਹੁੰਚਾ ਆਓ ਤੇ ਨਾਲ ਖਿਮਾਂ ਮੰਗਣੀ। ਵਿਚੋਂ ਹੀ ਇੱਕ ਸਿੱਖ ਪੁੱਛ ਬੈਠਾ ਕਿ ਉਹ ਰੰਘੜ ਹਿੰਦਵਾਨੀ ਦੀ ਇਜ਼ਤ ਲੁਟਦੇ ਹਨ, ਤੁਸੀਂ ਕਿਉਂ ਇਤਨਾ ਸਖ਼ਤ ਹੁਕਮ ਦੇਹ ਕੇ ਵਰਜ ਰਹੇ ਹੋ।

"ਸਗਲ ਸਿੱਖ ਪੁਛਣ ਗੁਣ ਖਾਣੀ
ਸਗਲ ਤੁਰਕ ਭੁਗਵੇਂ ਹਿੰਦਵਾਨੀ।
ਸਿੱਖ ਬਦਲਾ ਲੈ ਭਲਾ ਜਣਾਵੈ।
ਗੁਰੂ ਸ਼ਾਸਤਰ ਕਿਉਂ ਵਰਜ ਹਟਾਵੈ।

ਇਹ ਸੁਣ ਦਸਮੇਸ਼ ਪਿਤਾ ਨੇ ਕਿਹਾ : ਸਭ ਧਿਆਨ ਨਾਲ ਸੁਣੋ। ਮੈਂ ਤਾਂ ਐਸੇ ਸਿੱਖ ਬਣਾਉਣੇ ਹਨ ਜੋ ਹਰ ਹਾਲ, ਹਰ ਥਾਂ ਆਚਰਣ ਨੂੰ ਹਥੋਂ ਨ ਛਡਣ। ਨੀਵੀਂ ਖੱਡ ਵਿਚ ਇਨ੍ਹਾਂ ਨੂੰ ਮੈਂ ਨਹੀਂ ਡਿਗਣ ਦੇਣਾ।

"ਸੁਣ ਸਤਿਗੁਰ ਬੋਲੇ ਤਿਸ ਬੇਰੇ॥
ਹਮ ਲੈ ਜਾਣਹੁ ਪੰਥ ਉਚੇਰੇ॥
ਨਾਹਿ ਅਧੋਗਤੀ ਬਿਖੇ ਪਹੁਚਾਵੇਂ॥
ਤਾਂ ਤੇ ਰਲ ਮਿਲ ਕਰਨ ਹਟਾਵੇਂ॥"

ਧਨ ਹਨ ਗੁਰੂ ਤੇ ਉਸ ਦੇ ਸਿੱਖ ਜੋ ਦੁਸ਼ਮਣ ਦੀ ਮਾਂ ਬੇਟੀ ਨੂੰ ਵੀ ਆਪਣੀ ਮਾਂ, ਧੀ, ਭੈਣ ਕਰ ਜਾਣਦੇ ਸਨ।



# 6

| | | |
|---|---|---|
| ਅਸਥਾਨ | : | ਦੂਨ ਬਿਲਾਸਪੁਰ |
| ਸਾਲ | : | 1699 |
| ਹਮਲਾਵਰ | : | ਬਲੀਆ ਚੰਦ ਤੇ ਆਲਮ ਚੰਦ |

1699 ਦੀ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਜਾਤ ਪਾਤ ਦਾ ਭੇਦ ਮਿਟਾ ਦਿਤਾ। ਹੰਕਾਰੀ ਪਹਾੜੀਆਂ ਨੇ ਸਨਾਤਨ ਧਰਮ ਤੇ ਹਮਲਾ ਜਾਣ ਦੋ ਜਰਨੈਲਾਂ ਬਲੀਆ ਚੰਦ ਤੇ ਆਲਮ ਚੰਦ ਨੂੰ ਵਡੀ ਰਕਮ ਤੇ ਫ਼ੌਜ ਦੇ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿੰਦਾ ਪਕੜ ਲੈ ਆਉਣ ਲਈ ਤਿਆਰ ਕੀਤਾ।

ਗੁਰੂ ਮਹਾਰਾਜ ਸ਼ਿਕਾਰ ਦਾ ਪਿਛਾ ਕਰਦੇ ਕਰਦੇ ਦੂਰ ਨਿਕਲ ਗਏ ਸਨ। ਇਨ੍ਹਾਂ ਦੋਨਾਂ ਨੇ ਨਗਾਰੇ ਤੇ ਪਟੀਆਂ ਚੋਟਾਂ ਸੁਣ ਘਾਤ ਲਗਾ ਕੇ ਹਮਲਾ ਕਰ ਦਿਤਾ। 'ਸਵਾ ਲਾਖ ਸੇ ਏਕ ਲੜਾਊਂ' ਦੀ ਗੁੜ੍ਹਤੀ ਪਾਏ ਗਿਣਤੀ ਵਿਚ ਥੋੜ੍ਹੇ ਸਿੱਖਾਂ ਨੇ ਹਮਲਾ ਬੋਲ ਦਿਤਾ ਪਰ ਗੁਰੂ ਕ੍ਰਿਪਾ ਨਾਲ ਸਿੰਘ ਇਸ ਤਰ੍ਹਾਂ ਜੂਝੇ ਕਿ ਉਦੈ ਸਿੰਘ ਨੇ ਆਲਮ ਚੰਦ ਦੀ ਲੜਦੇ ਲੜਦੇ ਸਜੀ ਬਾਂਹ ਕਟ ਦਿਤੀ ਤੇ ਉਹ ਜੰਗ ਦੇ ਮੈਦਾਨ ਵਿਚੋਂ ਨੱਸ ਉਠਿਆ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ



ਤਿਹ ਪਾਛੈ ਨਿਜ ਵਾਰ ਪਹਾਰਾ॥
ਖੜਗ ਸਮੇਤ ਹਾਥ ਕਟੈ ਡਾਰਾ॥

ਆਲਮ ਸਿੰਘ ਨੇ ਵਾਹਿਗੁਰੂ ਜੀ ਕੀ ਫਤਹਿ ਦਾ ਜੈਕਾਰਾ ਛੱਡਿਆ ਤਾਂ ਉਦੇ ਸਿੰਘ ਜੋਸ਼ ਨਾਲ ਬਲੀਆ ਚੰਦ ਤੇ ਜਾ ਪਿਆ। ਇਕੋ ਵਾਰ ਨਾਲ ਹੀ ਬਲੀਆ ਜ਼ਮੀਨ ਤੇ ਆ ਡਿਗਾ ਤੇ ਉਸ ਦੀ ਫ਼ੌਜ ਨੱਸ ਉਠੀ। ਜੰਗ ਉਪਰੰਤ ਮਹਾਰਾਜ ਨੇ ਕਿਹਾ ਕਿ ਪਹਾੜੀ ਰਾਜਿਆਂ ਦੀ ਹਾਰ ਦਾ ਕਾਰਨ ਅਹੰਕਾਰ ਹੈ। ਹੰਕਾਰ ਤੁਸਾਂ ਵੀ ਕਦੇ ਨਹੀਂ ਕਰਨਾ।

ਗੁਰੂ ਜੀ ਦੇਖ ਰਹੇ ਸਨ ਕਿ ਸਿੱਖ ਵੀ ਹੰਕਾਰ ਦੇ ਬੋਲ ਬੋਲਣ ਲਗ ਪਏ ਸਨ।

ਗੁਰੂ ਜੀ ਮੁੜਦੇ ਪਏ ਸਨ ਤਾਂ ਇਕ ਅਜ਼ੀਮ ਖ਼ਾਨ ਨਾਂ ਦੇ ਜਰਨੈਲ ਨੇ ਵੀ ਕੋਸ਼ਿਸ਼ ਕੀਤੀ ਕਿ ਮਹਾਰਾਜ ਨੂੰ ਮਾਰ ਮੁਕਾਇਆ ਜਾਏ ਪਰ ਇਕੋ ਤੀਰ ਮਾਰ ਉਸ ਨੂੰ ਪਾਰ ਪਹੁੰਚਾ ਦਿਤਾ। ਇਸੇ ਤਰ੍ਹਾਂ ਜਦ ਗੁਰੂ ਜੀ ਇਕ ਵਾਰੀ ਕੁਰੂਕਸ਼ੇਤਰ ਤੋਂ ਮੁੜਦੇ ਪਏ ਸਨ ਕਿ ਸੈਦ ਬੇਗ ਤੇ ਅਲਫ਼ ਖ਼ਾਨ ਨੂੰ ਕੁਝ ਰਕਮ ਦੇ ਕੇ ਪਹਾੜੀਆਂ ਨੇ ਹਮਲਾ ਕਰਨ ਲਈ ਤਿਆਰ ਕੀਤਾ ਸੀ। ਉਨ੍ਹਾਂ ਹਮਲਾ ਬੋਲਿਆ ਪਰ ਸੈਦ ਬੇਗ ਚਮਕੌਰ ਦੇ ਅਸਥਾਨ ਤੇ ਸੋਚਣ ਲਗਾ ਕਿ ਕੁਝ ਪੈਸਿਆਂ ਪਿਛੇ ਖ਼ੁਦਾ-ਦੋਸਤ ਇਨਸਾਨ ਤੇ ਹੱਲਾ ਬੋਲਣਾ ਇਸਲਾਮ ਕਿਥੇ ਸਿਖਾਂਦਾ ਹੈ। ਉਸ ਹਥਿਆਰ ਸੁਟ ਦਿਤੇ ਤੇ ਗੁਰੂ ਜੀ ਦੀ ਸ਼ਰਨ ਆ ਗਿਆ ਤੇ ਅਲਫ਼ ਖ਼ਾਨ ਵੀ ਵਾਪਸ ਮੁੜ ਗਿਆ।



# 7

| | | |
|---|---|---|
| ਅਸਥਾਨ | : | ਕੀਰਤਪੁਰ (ਅਨੰਦਪੁਰ ਲਾਗੇ) |
| ਸਾਲ | : | ਜੁਲਾਈ, 1700 |
| ਹਮਲਾਵਰ | : | ਪੈਂਦੇ ਖ਼ਾਨ ਤੇ ਦੀਨਾ ਬੇਗ |

ਜਦ ਛੁਪ ਕੇ ਕੀਤੇ ਵਾਰਾਂ ਵਿਚ ਪਹਾੜੀਏ ਸਫਲ ਨ ਹੋਏ ਤਾਂ ਉਹ ਦਖਣ ਬੈਠੇ ਔਰੰਗਜ਼ੇਬ ਪਾਸ ਫਰਯਾਦੀ ਹੋਏ ਕਿ ਗੁਰੂ ਗੋਬਿੰਦ ਸਿੰਘ ਇਨਕਲਾਬ ਦੇ ਬੀਜ ਬੀਜ ਰਹਿਆ ਹੈ। ਸਾਡੇ ਕੋਲੋਂ ਕਾਬੂ ਨਹੀਂ ਹੁੰਦਾ। ਤੁਸੀਂ ਹੀ ਸਹਾਇਤਾ ਕਰੋ :



"ਬਾਂਧਯੋ ਨ ਜਾਵੈ ਹਮਨ ਤੇ
ਬਾਦਸ਼ਾਹ ਸਲਾਮਤ ਸਾਡਾ ਕੰਮ ਕਰੇ
ਅਸੀਂ ਪੂਰੀ ਰਕਮ ਕਰ ਦੀ ਤਾਰ ਦਿਆਂਗੇ।"

ਔਰੰਗਜ਼ੇਬ ਨੇ ਪੈਂਦੇ ਖ਼ਾਨ ਤੇ ਦੀਨਾ ਬੇਗ ਨਾਂ ਦੇ ਜਰਨੈਲਾਂ ਨੂੰ ਅਨੰਦਪੁਰ ਤੇ ਹਮਲਾ ਬੋਲਣ ਲਈ ਭੇਜਿਆ। ਰੋਪੜ ਦੇ ਮੁਕਾਮ ਤੇ ਪਹਾੜੀਏ ਵੀ ਨਾਲ ਰਲ ਗਏ। ਮਹਾਰਾਜ ਨੂੰ ਸੂਹ ਮਿਲ ਗਈ ਸੀ, ਸੋ ਉਨ੍ਹਾਂ ਭਾਈ ਉਦੈ ਸਿੰਘ ਤੇ ਭਾਈ ਆਲਮ ਸਿੰਘ ਦੀ ਅਗਵਾਈ ਹੇਠਾਂ ਟਾਕਰੇ ਲਈ



ਯੋਧੇ ਭੇਜੇ। ਦਰਿਆਈ ਨਾਲੇ ਦੇ ਦੋਵੇਂ ਪਾਸੇ ਦੋਵੇਂ ਧਿਰਾਂ ਦੀਆਂ ਫ਼ੌਜਾਂ ਇਕੱਠੀਆਂ ਹੋ ਗਈਆਂ। ਮੁਗਲ ਤੇ ਪਹਾੜੀਏ ਗੁਰੂ ਹਮਲੇ ਦੀ ਤਾਬ ਨ ਲਿਆ ਸਕੇ। ਪੈਂਦੇ ਖ਼ਾਨ ਨੇ ਕਿਹਾ ਕਿ ਇਹ ਕੀ ਜਰਨੈਲੀ ਹੋਈ ਕਿ ਆਪ ਪਿਛੇ ਹੋ ਲੜਨਾ ਤੇ ਫ਼ੌਜੀਆਂ ਨੂੰ ਲੜਾਈ ਤੁਰੀ ਜਾਣਾ, ਟਾਕਰਾ ਸਾਹਮਣੇ ਹੋਣਾ ਚਾਹੀਦਾ ਹੈ। ਦਸ਼ਮੇਸ਼ ਪਿਤਾ ਵੰਗਾਰ ਸੁਣ, ਘੋੜਾ ਦੌੜਾ ਕੇ ਉਸ ਦੇ ਸਾਹਮਣੇ ਆ ਖੜੇ ਹੋਏ ਤੇ ਕਿਹਾ : ਖ਼ਾਨ ਵਾਰ ਕਰ। ਉਸ ਨੇ ਦੋ ਤੀਰ ਚਲਾਏ ਪਰ ਦੋਵੇਂ ਹੀ ਵਾਰ ਖ਼ਾਲੀ ਗਏ ਤੇ ਗੁਰੂ ਜੀ ਦੇ ਇਕੋ ਤੀਰ ਨਾਲ ਹੀ ਪੈਂਦੇ ਦਾ ਕੰਮ ਮੁਕਾ ਦਿਤਾ, ਪੈਂਦੇ ਖ਼ਾਨ ਨੂੰ ਡਿਗਦਾ ਦੇਖ ਫ਼ੌਜਾਂ ਦੇ ਹੌਸਲੇ ਟੁੱਟ ਗਏ। ਦੀਨਾ ਬੇਗ ਵੀ ਫਟੜ ਹੋ ਗਿਆ ਤੇ ਮੈਦਾਨ ਛੱਡ ਗਿਆ।

# 8

| | | |
|---|---|---|
| ਅਸਥਾਨ | : | ਲੋਹਗੜ੍ਹ (ਅਨੰਦਪੁਰ) |
| ਸਾਲ | : | ਅਗਸਤ, 1701 |
| ਹਮਲਾਵਰ | : | ਜਸਵਾਲ ਦਾ ਕੇਸਰੀ ਚੰਦ, ਗੁਜਰਾਂ ਦਾ ਜਗਤੁੱਲਾ ਤੇ ਹੋਰ ਪਹਾੜੀ ਰਾਜੇ |

ਭਾਵੇਂ ਮੁਗਲ ਤੇ ਪਹਾੜੀਏ ਪਹਿਲੇ ਹਮਲੇ ਵਿਚ ਹੀ ਭਾਂਜ ਖਾ ਗਏ ਪਰ ਪਹਾੜੀ ਰਾਜਿਆਂ ਨੇ ਹੁਣ ਸਾਂਝਾ ਹਮਲਾ ਕਰਨ ਦੀ ਸੋਚੀ ਤੇ ਗੁੱਜਰਾਂ ਦੇ ਆਗੂ — ਜਗਤੁੱਲਾ ਨੂੰ ਨਾਲ ਰਲਾ ਇਕ ਚਿੱਠੀ ਲਿਖੀ ਕਿ ਕਰ ਤਾਰੋ, ਨਹੀਂ ਤਾਂ ਅਨੰਦਪੁਰ ਖ਼ਾਲੀ ਕਰ ਦਿਓ। ਜੇ ਮਨਜ਼ੂਰ ਨਹੀਂ ਤਾਂ ਜੁੱਧ ਲਈ ਤਿਆਰ ਹੋ ਜਾਓ।

"ਛੀਨ ਸਕਲ ਕਢਿ ਦੇਹੋਂ ਬਾਹਰ।
ਬਿਨਾਂ ਬਿਲੰਬ ਜਾਨੀਅਹਿ ਜਾਹਰ।"

ਮਹਾਰਾਜ ਦਾ ਜਵਾਬ ਸੀ ਕਿ ਅਨੰਦਪੁਰ ਕਿਸੇ ਦੀ ਰਿਆਸਤ ਨਹੀਂ, ਕਰ ਦੇਣ ਦਾ ਸਵਾਲ



ਹੀ ਨਹੀਂ। ਜਿਸ ਕਿਸੇ ਕਰ ਲੈਣਾ ਹੈ 'ਤਲਵਾਰ ਦੀ ਧਾਰ ਤੇ ਆ ਲੈ ਲਵੇ।"

"ਹਮ ਤੇ ਦਾਮ ਚਹਹਿ ਜੋ ਲੇਬੋ,
ਖੜਗ ਧਾਰ ਸੈ ਕਰ ਕਹੈ ਦੇਬੋ।" (ਸੂਰਜ ਪ੍ਰਕਾਸ਼)

ਗੁਰੂ ਜੀ ਨੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੂੰ ਕਮਾਨ ਸੌਂਪੀ ਤੇ ਭਾਈ ਉਦੈ ਸਿੰਘ, ਭਾਈ ਨਾਹਰ ਸਿੰਘ, ਭਾਈ ਸ਼ੇਰ ਸਿੰਘ ਤੇ ਮਾਝੇ ਦੇ ਪੰਜ ਸੌ ਸਿੰਘਾਂ ਨੂੰ ਕਿਲ੍ਹਿਆਂ ਦੀ ਰਾਖੀ ਲਈ ਨਿਯਤ ਕਰ ਦਿਤਾ। ਜਗਤੁੱਲਾ ਪਹਿਲੀ ਹੀ ਝੜਪ ਵਿਚ ਮਾਰਿਆ ਗਿਆ। ਮੰਡੀ ਦੇ ਰਾਜੇ ਨੇ ਗੁਰੂ ਜੀ ਨਾਲ ਸੁਲਾਹ ਕਰਨ ਦੀ ਤਜਵੀਜ਼ ਰਖੀ ਪਰ ਪਹਾੜੀਆਂ ਨੇ ਸਗੋਂ ਲੋਹਗੜ੍ਹ ਦੇ ਦਰਵਾਜ਼ੇ ਨੂੰ ਮਸਤ ਹਾਥੀ ਨਾਲ ਤੋੜੇ ਜਾਣ ਦੀ ਵਿਉਂਤ ਬਣਾਈ। ਉਨ੍ਹਾਂ ਦਾ ਖ਼ਿਆਲ ਸੀ ਕਿ ਦਰਵਾਜ਼ੇ ਟੁੱਟਣ ਦੀ ਸੂਰਤ ਵਿਚ ਕਿਲ੍ਹੇ ਤੇ ਕਬਜ਼ਾ ਹੋ ਜਾਏਗਾ ਤੇ ਫਿਰ ਅਨੰਦਪੁਰ ਜਿਤਣਾ ਆਸਾਨ ਹੋਵੇਗਾ। ਭਾਈ ਮਨੀ ਸਿੰਘ ਦੇ ਪੁਤਰ ਭਾਈ ਬਚਿਤ੍ਰ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਾਗਣੀ ਬਰਛਾ ਦੇ ਕੇ ਮਸਤ ਹਾਥੀ ਦਾ ਟਾਕਰਾ ਕਰਨ ਲਈ ਭੇਜਿਆ। ਹਾਥੀ ਪੂਰੀ ਤਰ੍ਹਾਂ ਸੰਜੋਅ ਨਾਲ ਢਕਿਆ ਹੋਆ ਸੀ, ਸਿਰਫ਼ ਸੁੰਡ ਦਾ ਮੂੰਹ ਹੀ ਨੰਗਾ ਸੀ। ਉਸ ਸੁੰਡ ਦੇ ਮੂੰਹ ਦਾ ਨਿਸ਼ਾਨਾ ਬਣਾ ਐਸੀ ਨਾਗਣੀ ਚਲਾਈ ਕਿ ਹਾਥੀ ਚੀਖ ਚਿਹਾੜਾ ਪਾਂਦਾ ਪਹਾੜੀ ਫ਼ੌਜਾਂ ਨੂੰ ਲਿਤਾੜਨ ਲਗਿਆ। ਉਧਰ ਜਦ ਕੇਸਰੀ ਚੰਦ ਨੇ ਹਮਲਾ ਕਰਨਾ ਚਾਹਿਆ ਤਾਂ ਭਾਈ ਉਦੈ ਸਿੰਘ ਨੇ ਥਾਂ ਹੀ ਧਰ ਲਿਆ।

ਭਾਈ ਆਲਮ ਸਿੰਘ, ਭਾਈ ਖੁਸ਼ਹਾਲ ਸਿੰਘ, ਬੇਟਾ ਮਖਣ ਸ਼ਾਹ ਲੁਬਾਣਾ ਦਾ, ਇਸ ਜੰਗ ਵਿਚ ਲੜਦੇ ਜ਼ਖ਼ਮੀ ਹੋਏ।





| | | |
|---|---|---|
| **9** | ਅਸਥਾਨ : | ਨਿਰਮੋਹ ਗੜ੍ਹ |
| | ਸਾਲ : | ਅਕਤੂਬਰ, 1701 |
| | ਹਮਲਾਵਰ : | ਪਹਾੜੀ ਰਾਜੇ ਤੇ ਰੁਸਤਮ ਖ਼ਾਨ |

ਪਹਾੜੀ ਰਾਜੇ ਨਿਰਮੋਹ ਗੜ੍ਹ ਤੋਂ ਬਾਹਰ ਡੇਰਾ ਕਰੀ ਬੈਠੇ ਸਨ। ਉਨ੍ਹਾਂ ਵਜ਼ੀਰ ਖ਼ਾਨ ਨਵਾਬ ਸਰਹੰਦ ਨੂੰ ਅਗੇ ਹੋ ਹਮਲਾ ਕਰਨ ਲਈ ਕਿਹਾ। ਉਸਨੇ ਰੁਸਤਮ ਖ਼ਾਨ ਨਾਂ ਦੇ ਜਰਨੈਲ ਨੂੰ ਫ਼ੌਜਾਂ ਦੇ ਕੇ ਭੇਜਿਆ।

ਨਿਰਮੋਹਗੜ੍ਹ ਦਾ ਕਿਲ੍ਹਾ ਸਤਲੁਜ ਦੇ ਉਰਾਰ ਗੁਰੂ ਜੀ ਨੇ ਇਸੇ ਲਈ ਬਣਾਇਆ ਸੀ ਕਿ ਹਲਮਾਵਰ ਫ਼ੌਜਾਂ ਨੂੰ ਦਰਿਆ ਪਾਰ ਹੀ ਰੋਕ ਪਾਈ ਜਾ ਸਕੇ। ਪਹਾੜੀਆਂ ਦਾ ਖ਼ਿਆਲ ਸੀ ਕਿ ਤੋਪਾਂ ਦੀ ਮਾਰ ਅਗੇ ਨਿਰਮੋਹ ਗੜ੍ਹ ਪਲ ਭਰ ਵੀ ਟਿਕ ਨਹੀਂ ਸਕੇਗਾ; ਪਰ ਉਹ ਸਿੰਘਾਂ ਦੇ ਹੌਂਸਲੇ ਤੇ ਚੜ੍ਹਦੀਕਲਾ ਤੋਂ ਜਾਣੂ ਨਹੀਂ ਸਨ। ਤੋਪ ਦੇ ਪਹਿਲੇ ਵਾਰ ਨਾਲ ਭਾਈ ਮਤੀ ਦਾਸ ਦਾ ਪੁਤਰ ਦੀਵਾਨ ਸਾਹਿਬ ਸਿੰਘ ਜੀ ਜੋ ਗੁਰੂ ਜੀ ਪਾਸ ਬੈਠਾ ਸੀ ਸ਼ਹੀਦ ਹੋ ਗਿਆ। ਸਿੰਘਾਂ ਇੰਤਜ਼ਾਰ ਕਰਨ ਦੀ ਥਾਂ ਹੁਣ ਸਿੱਧਾ ਹਮਲਾ ਬੋਲ ਦਿਤਾ। ਭਾਈ ਦਇਆਲਾ ਜੀ ਦਾ ਸਪੁਤਰ ਭਾਈ ਮਥਰਾ ਸਿੰਘ ਜੀ ਵੀ ਸ਼ਹੀਦੀ ਪਾ ਗਿਆ। ਸਿੰਘ ਐਸੇ ਜੂਝੇ ਕਿ ਰੁਸਤਮ ਖ਼ਾਨ ਜੰਗ ਵਿਚ ਹੀ ਢੇਰ ਹੋ ਗਿਆ। ਸ਼ਾਹੀ ਫ਼ੌਜਾਂ ਨੂੰ ਨਠਦਿਆਂ ਵੀ ਵਾਰ ਨ ਆਈ। ਇਸ ਜੰਗ ਵਿਚ ਭਾਈ ਮਨੀ ਸਿੰਘ ਦਾ ਬੇਟਾ ਭਗਵਾਨ ਸਿੰਘ, ਭਾਈ ਆਲਮ ਸਿੰਘ ਦਾ ਬੇਟਾ ਨੰਦ ਸਿੰਘ, ਭਾਈ ਰਾਇ ਸਿੰਘ ਦਾ ਬੇਟਾ ਬਾਘ! ਸਿੰਘ ਤੇ ਸੁੱਖਾ ਸਿੰਘ, ਮਖਣਸ਼ਾਹ ਲੁਬਾਣਾ ਦਾ ਬੇਟਾ ਖੁਸ਼ਹਾਲ ਸਿੰਘ ਤੇ ਭਾਈ ਦਇਆਲਾ ਦਾ ਦੂਜਾ ਬੇਟਾ ਕਲਿਆਣ ਸਿੰਘ ਵੀ ਸ਼ਹੀਦੀਆਂ ਪਾ ਗਏ। ਅਗਲੀ ਸਵੇਰ ਬਸੋਲੀ ਦੇ ਰਾਜਾ ਧਰਮ ਪਾਲ ਨੇ ਆਪੂੰ ਆ ਬੇਨਤੀ ਕੀਤੀ ਕਿ ਇਹ ਠੀਕ ਰਵ੍ਹੇਗਾ ਕਿ ਜੇ ਕੁਝ ਚਿਰ ਗੁਰੂ ਜੀ ਉਸ ਦੀ ਰਿਆਸਤ ਵਿਚ ਆ ਟਿਕਣ।

# 10

| | | |
|---|---|---|
| ਅਸਥਾਨ | : | ਬਸੋਲੀ |
| ਸਾਲ | : | 1702 |
| ਹਮਲਾਵਰ | : | ਅਜਮੇਰ ਚੰਦ |

ਗੁਰੂ ਜੀ ਦਾ ਬਸੋਲੀ ਆਵਣਾ ਸੁਣ ਪਹਾੜੀ ਰਾਜਿਆਂ ਨੇ ਬਸੋਲੀ ਤੇ ਹਮਲਾ ਕਰਨ ਦੀ ਵਿਉਂਤ ਬਣਾਈ। ਅਜਮੇਰ ਚੰਦ ਸਾਥੀ ਪਹਾੜੀ ਰਾਜਿਆਂ ਨੂੰ ਇਹ ਕਹੀ ਫਿਰਦਾ ਸੀ ਕਿ ਗੁਰੂ ਜੀ ਦੇ ਬਸੋਲੀ ਆਉਣ ਨਾਲ ਮੱਖੀ ਨੱਕ ਤੇ ਬੈਠ ਗਈ ਹੈ ਸੋ ਬਿਨਾਂ ਢਿਲ ਹਮਲਾ ਕਰਕੇ ਬਸੋਲੀ ਜਿਤ ਲਵੇ। ਰਾਤ ਨੂੰ ਹੀ ਪਹਾੜੀਆਂ ਵਾਰ ਕਰਕੇ ਬਸੋਲੀ ਦਾ ਕਿਲ੍ਹਾ ਵਿੰਨ੍ਹਣਾ ਚਾਹਿਆ ਪਰ ਕੋਈ ਨੁਕਸਾਨ ਨ ਪਹੁੰਚਾ ਸਕੇ।

"ਸਕਲ ਰੈਨ ਇਹ ਭਾਤ ਕਰ ਸੂ ਤੀਰ ਅਵਾਰ।
ਕਿਸ ਹੀ ਕੋ ਲਾਗਿਓ ਨਹੀਂ ਰਾਖ ਲੀਏ ਕਰਤਾਰ।

(ਸੈਨਾਪਤੀ)

ਰਾਜਾ ਕਹਿਲੂਰ ਨੇ ਈਨ ਮੰਨਣ ਵਿਚ ਹੀ ਭਲਾ ਜਾਣ ਸਤਿਗੁਰੂ ਦੀ ਸ਼ਰਨ ਤਕੀ। ਮਹਾਰਾਜ ਬਹੁਤੀ ਦੇਰ ਬਸੋਲੀ ਨ ਟਿਕੇ ਅਤੇ ਅਨੰਦਪੁਰ ਮੁੜ ਆਏ। ਅਨੰਦਪੁਰ ਨੂੰ ਹਰ ਪਖੋਂ ਮਜ਼ਬੂਤ ਕੀਤਾ। ਕਲਮੋਟ ਦੇ ਰੰਘੜਾਂ ਨੂੰ ਵੀ ਮੁੜਦੇ ਸਜ਼ਾਵਾਂ ਦਿਤੀਆਂ। ਕਲਮੋਟੀਏ ਸੰਗਤਾਂ ਨੂੰ ਅਨੰਦਪੁਰ ਦਰਸ਼ਨ ਕਰਨ ਆਂਵਦੇ ਤੰਗ ਕਰਦੇ ਰਹਿੰਦੇ ਸਨ।



# 11

| | | |
|---|---|---|
| ਅਸਥਾਨ | : | ਅਨੰਦਪੁਰ |
| ਸਾਲ | : | ਸੰਨ 1703 |
| ਹਮਲਾਵਰ | : | ਪਹਾੜੀ ਰਾਜੇ ਅਜਮੇਰ ਚੰਦ, ਰੂਪ ਚੰਦ ਹੰਡੂਰੀਆ, ਵਜ਼ੀਰ ਸਿੰਘ ਫਤਹਗੜ੍ਹ। |

ਰਾਜਿਆਂ ਈਨ ਤਾਂ ਮਨ ਲਈ ਪਰ ਅੰਦਰ ਰੜਕ ਕਾਇਮ ਸੀ। ਇਹ ਬਹਾਨਾ ਬਣਾ ਕਿ ਗੁਰੂ ਜੀ ਨੇ ਅਨੰਦਪੁਰ ਦੀ ਕਿਲ੍ਹੇ ਬੰਦੀ ਕਿਉਂ ਕਰ ਲਈ ਹੈ, ਇਕ ਚਿੱਠੀ ਲਿਖੀ ਕਿ ਕਿਲ੍ਹੇ ਬੰਦੀ ਢਾਹ ਦਿਓ। ਮਹਾਰਾਜ ਨੇ ਉੱਤਰ ਵਜੋਂ ਕਿਹਾ : ਤੁਸੀਂ ਸਭ ਜਾਣਦੇ ਹੋ ਕਿ ਸਿੰਘ ਤਾਂ ਜੂਝਦੇ ਹੀ ਉਸ ਵੇਲੇ ਹਨ, ਜਦ ਕੋਈ ਉਨ੍ਹਾਂ ਨੂੰ ਇੰਝੇ ਆ ਤੰਗ ਕਰੇ। ਤੁਹਾਨੂੰ ਈਰਖਾ ਸਾੜ ਰਹੀ ਹੈ। ਜੰਗ ਦਾ ਬਹਾਨਾ ਢੂੰਡ ਰਹੇ ਹੋ। ਜੇ ਲੜਨ ਦਾ ਚਿਤ ਤੁਸਾਂ ਫਿਰ ਬਣਾ ਲਿਆ ਹੈ ਤਾਂ ਖਾਲਸਾ ਤਿਆਰ ਹੈ।

"ਕਰਹਿ ਅਖੇਰ ਬਿਤ ਜਬ ਜੇ ਹੈ॥
ਕੋ ਅਰ (ਦੁਸ਼ਮਣ) ਪਰਹਿ ਤਾਂ ਸਿੰਘ ਲਰੇਂ ਹੈਂ ॥ ੩ ॥
ਫਿਰਤ ਦੂਣ ਮਹਿ ਦੇਖ ਨ ਸਕੋ॥
ਨਾ ਹਕ ਜੰਗ ਕਰਨ ਕੋ ਤਕੋ॥

ਦਸ ਹਜ਼ਾਰ ਦਾ ਕਟਕ ਅਨੰਦਪੁਰ ਤੇ ਚੜ੍ਹ ਆਇਆ। ਮਹਾਰਾਜ ਵੀ ਅਠ ਸੌ ਸਿੰਘ ਸੂਰਮਿਆਂ ਨਾਲ ਟਾਕਰੇ ਵਿਚ ਮੈਦਾਨ ਵਿਚ ਨਿਕਲ ਆਏ। ਕਮਾਨ ਸਾਹਿਬਜ਼ਾਦਾ ਅਜੀਤ ਸਿੰਘ ਨੇ ਸੰਭਾਲੀ। ਭਾਈ ਸ਼ੇਰ ਸਿੰਘ ਲੋਹਗੜ੍ਹ ਕਿਲ੍ਹੇ ਦੀ ਰਾਖੀ ਲਈ ਰਖਿਆ। ਭਾਈ ਉਦੈ ਸਿੰਘ ਨੂੰ ਫਤਹਗੜ੍ਹ ਵਿਚ ਰੁਕਣ ਲਈ ਕਿਹਾ। ਮਹਾਰਾਜ ਨੇ ਟਾਕਰਾ ਕਰਨ ਵਾਲੇ ਸਿੰਘਾਂ ਨੂੰ ਖ਼ਾਸ ਹਿਦਾਇਤ ਕੀਤੀ ਕਿ ਇਕ ਥਾਂ ਮੋਰਚਾ ਬਣਾ ਕੇ ਲੜਨਾ। ਜਦ ਦੁਸ਼ਮਣ ਦੀ ਅਗਲੀ ਕਤਾਰ ਟੁੱਟ ਜਾਏ ਤਾਂ ਅਗੇ ਨਹੀਂ ਵਧਣਾ।

"ਵਧੁਹ ਨ ਅਗੈ
ਧਿਰ ਹੋਇ ਲਰੋ॥"

ਸਿੰਘਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਡਟਵਾਂ ਹਮਲਾ ਕੀਤਾ। ਤੋਪਾਂ ਦੀ ਗੜ੍ਹ-ਗੜ੍ਹਾਹਟ ਵਿਚ ਘੋੜੇ ਅਗੇ ਵਧੇ ਅਤੇ ਅਜਿਹਾ ਵਾਰ ਕੀਤਾ ਕਿ ਪਹਾੜੀ ਨੱਠ ਖਲੋਤੇ। ਸਿੰਘ ਰੁਕਣ ਦੀ ਥਾਂ ਹੁਕਮ ਦੀ ਉਲੰਘਣਾ ਕਰਕੇ ਅਗੇ ਵਧਣ ਲਗੇ। ਗੁਰੂ ਜੀ ਜੋ ਉਚੇ ਟਿਬੇ ਤੋਂ ਸਮੁੱਚੀ ਕਮਾਨ ਸੰਭਾਲੇ ਹੋਏ ਸਨ। ਇਹ ਦੇਖ ਕਿ ਸਿੰਘ ਆਗਿਆ ਦਾ ਉਲੰਘਣ ਪਏ ਕਰਦੇ ਹਨ, ਘੋੜਾ ਦੌੜਾ ਅਨੰਦਪੁਰ ਵਲ ਚਲ ਪਏ। ਸਿੰਘਾਂ ਜਦ ਟਿਬੀ ਖ਼ਾਲੀ ਦੇਖੀ ਤਾਂ ਘਬਰਾਏ ਅਤੇ ਕੁਝ ਨੇ ਘੋੜੇ ਦੌੜਾ ਬੇਨਤੀਆਂ ਕਰਨੀਆਂ ਸ਼ੁਰੂ ਕੀਤੀਆਂ। ਆਖ਼ਿਰ ਭਾਈ ਨੌਰੰਗ ਸਿੰਘ ਨੇ ਦਲਬਡਾਰ ਨੀਲੇ ਘੋੜੇ ਨੂੰ ਹੀ ਪੰਥ ਦਾ ਵਾਸਤਾ ਪਾ ਆਵਾਜ਼ ਦਿਤੀ ਕਿ ਨੀਲਿਆ ਰੁਕ ਜਾ। ਘੋੜਾ ਰੁਕ ਗਿਆ ਅਤੇ ਮਹਾਰਾਜ ਘੋੜੇ ਤੋਂ ਉਤਰ ਆਏ। ਸਿੰਘਾਂ ਨੂੰ ਸਮਝਾਇਆ ਕਿ ਇਹ ਠੀਕ ਹੈ, ਖਾਲਸਾ ਗੁਰੂ ਹੈ ਤੇ ਗੁਰੂ ਖਾਲਸਾ ਹੈ ਪਰ ਆਗੂ



ਜੋ ਆਗਿਆ ਕਰੇ ਉਸ ਦੀ ਉਲੰਘਣਾ ਨਹੀਂ ਕਰਨੀ। ਉਥੋਂ ਖੜੇ ਖੜੇ ਗੁਰੂ ਜੀ ਨੇ ਸਤ ਤੀਰ ਚਲਾਏ ਤੇ ਸਿੰਘਾਂ ਨੇ ਫਿਰ ਇਕ ਜਾਨ ਹੋ ਕੇ ਹਮਲਾ ਕੀਤਾ। ਪਹਾੜੀਏ ਮੈਦਾਨ ਛੱਡ ਨੱਸ ਗਏ।

ਇਸ ਉਪਰੰਤ ਤੁਰੰਤ ਹੀ ਔਰੰਗਜ਼ੇਬ ਨੇ ਸੈਦਖ਼ਾਨ, ਜੋ ਪੀਰ ਬੁਧੂ ਸ਼ਾਹ ਦਾ ਸਾਲਾ ਸੀ, ਨੂੰ ਫ਼ੌਜ ਦੇ ਕੇ ਅਨੰਦਪੁਰ ਤੇ ਹਮਲਾ ਕਰਨ ਲਈ ਭੇਜਿਆ। ਉਹ ਆਪਣੀ ਭੈਣ ਨੂੰ ਮਿਲਣ ਲਈ ਜਦ ਸਢਉਰਾ ਗਿਆ ਤਾਂ ਉਸ ਨੇ ਵਰਜਿਆ ਕਿ ਗੁਰੂ ਖ਼ੁੱਦਾ ਰੂਪ ਹੈ, ਕਿਸੇ ਨੂੰ ਕਾਮਯਾਬੀ ਨਹੀਂ ਮਿਲਣੀ। ਸੈਦ ਖ਼ਾਨ ਨੂੰ ਆਪਣੇ ਬਾਹੂਬਲ ਤੇ ਬੜਾ ਮਾਣ ਸੀ।

ਜਦ ਫ਼ੌਜਾਂ ਅਨੰਦਪੁਰ ਨੇੜੇ ਅਪੜੀਆਂ ਤਾਂ ਮੈਮੂ ਖ਼ਾਨ ਨਾਂ ਦੇ ਜਰਨੈਲ ਨੇ ਜੋ ਅਲਾਹ ਦੇ ਭੇਦ ਪਾਉਣ ਲਈ ਅਨੰਦਪੁਰ ਆਇਆ ਹੋਇਆ ਸੀ, ਗੁਰੂ ਜੀ ਕੋਲੋਂ ਆਗਿਆ ਲੈ ਕੇ ਮੈਦਾਨ ਵਿਚ ਉਤਰ ਆਇਆ। ਇਸੇ ਤਰ੍ਹਾਂ ਸੈਦਬੇਗ ਜਿਸ ਨੇ ਕੁਰੂਕਸ਼ੇਤਰ ਤੋਂ ਮੁੜਦੇ ਗੁਰੂ ਜੀ ਤੇ ਚਮਕੌਰ ਵਿਖੇ ਹਮਲਾ ਕਰਨ ਤੋਂ ਇਨਕਾਰ ਕਰ ਦਿਤਾ ਸੀ, ਨੇ ਵੀ ਹਥਿਆਰ ਸੰਭਾਲ ਲਏ।

ਦੋ ਮੁਸਲਮਾਨ ਜਰਨੈਲਾਂ ਨੇ ਸ਼ਾਹੀ ਫ਼ੌਜ ਨੂੰ ਠਲ੍ਹ ਪਾ ਦਿਤੀ। ਸੈਦ ਖ਼ਾਨ ਦੇ ਮਨ ਵਿਚ ਆਇਆ ਕਿ ਦੋਵੇਂ ਪਾਸੇ ਦੀਨੀ ਭਰਾ ਮਰ ਰਹੇ ਹਨ, ਮਜ਼ਾ ਤਾਂ ਹੈ ਗੁਰੂ ਜੀ ਸਾਹਮਣੇ ਹੋ ਕੇ ਲੜਨ। ਅੰਤਰਜਾਮੀ ਗੁਰੂ ਜੀ ਘੋੜਾ ਦੌੜਾ ਕੇ ਸੈਦ ਖ਼ਾਨ ਦੇ ਸਾਹਮਣੇ ਆ ਗਏ। ਸੈਦ ਖ਼ਾਨ ਜਲਵੇ ਦੀ ਤਾਬ ਨਾ ਲਿਆ ਸਕਿਆ ਅਤੇ ਬੋਲ ਉਠਿਆ : ਲੋਕੋ ! ਇਹ ਬੰਦਾ ਨਹੀਂ ਜੇ । ਖ਼ੁਦਾ ਦਾ ਸਹੀ ਰੂਪ ਜੇ। ਜਿਸ ਦੇ ਦਰਸ਼ਨਾਂ ਨਾਲ ਮੈਂ ਮੋਇਆ ਵੀ ਜੀਅ ਉਠਿਆ ਹਾਂ।

"ਖ਼ੁਦਾ ਆਇਦ, ਖ਼ੁਦਾ ਆਇਦ
ਕਿ ਮੈਂ ਆਇਦ ਖ਼ੁਦਾ ਬੰਦਾ॥
ਹਕੀਕਤ ਦਰ ਮਜਾਜ਼ ਆਇਦ
ਕਿ ਮੁਰਦਾ ਰਾ ਕੁਨੰਦ ਜ਼ਿੰਦਾ।"

ਸੈਦ ਖ਼ਾਨ ਨੇ ਵੀ ਹਥਿਆਰ ਸੁਟ ਦਿਤੇ। ਰਮਜ਼ਾਨ ਖ਼ਾਨ ਨੇ ਸ਼ਾਹੀ ਫ਼ੌਜਾਂ ਨਾਲ ਅਨੰਦਪੁਰ ਵਲ ਧਾਵਾ ਬੋਲਿਆ ਪਰ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਵਾਪਸ ਮੁੜ ਆਇਆ।

| | | |
|---|---|---|
| ਅਸਥਾਨ | : | ਅਨੰਦਪੁਰ ਸਾਹਿਬ |
| ਸਾਲ | : | ਸੰਨ 1704 |
| ਹਮਲਾਵਰ | : | ਸਭ ਪਹਾੜੀ ਰਾਜੇ, ਲਾਹੌਰ, ਸਰਹੰਦ ਤੇ ਜੰਮੂ ਦੇ ਨਵਾਬ। |

# 12

ਕੋਈ ਚਾਰਾ ਨ ਚਲਦੇ ਦੇਖ ਰਾਜਿਆਂ ਦਾ ਵਫ਼ਦ ਅਜਮੇਰ ਚੰਦ ਦੀ ਅਗਵਾਈ ਹੇਠ ਦੱਖਣ ਔਰੰਗਜ਼ੇਬ ਪਾਸ ਗਿਆ। ਉਨ੍ਹਾਂ ਜਿਥੇ ਹੋਰ ਊਜਾਂ ਲਗਾਈਆਂ, ਉਥੇ ਇਹ ਕਿਹਾ ਕਿ ਗੁਰੂ ਦਾ ਤੇਜ ਤਾਕਤ ਬਹੁਤ ਵੱਧ ਗਿਆ ਹੈ, ਠੱਲ੍ਹ ਪਾਓ। ਔਰੰਗਜ਼ੇਬ ਨੇ ਲਾਹੌਰ, ਮੁਲਤਾਨ, ਜੰਮੂ ਅਤੇ ਸਰਹੰਦ ਦੇ ਨਵਾਬਾਂ ਨੂੰ ਹੁਣ ਇਕੱਲੇ ਇਕੱਲੇ ਨਹੀਂ, ਇਕੱਠਾ ਹਮਲਾ ਕਰਨ ਲਈ ਹੁਕਮ ਦਿਤਾ। ਇਕ ਚਿੱਠੀ ਵੀ ਗੁਰੂ ਜੀ ਵੱਲ ਲਿਖੀ।

"ਇਸ ਧਰਤੀ ਦਾ ਸ਼ਾਹ ਇਕ ਹੈ।
ਤੁਹਾਡਾ ਤੇ ਮੇਰਾ ਅਕੀਦਾ ਇਕ ਹੈ।
ਤੁਸੀਂ ਵੀ ਤੁਹੀਦ ਪ੍ਰਸਤ, ਅਤੇ ਮੈਂ ਵੀ ਤੁਹੀਦ ਪ੍ਰਸਤ।

ਅਨੰਦਪੁਰ ਛੱਡ ਦੇਵੋ ਤੇ ਮੈਨੂੰ ਸ਼ਤਾਬ ਮਿਲੋ। ਤੁਸੀਂ ਜਦ ਆਓਗੇ ਤਾਂ ਪੀਰਾਂ ਵਾਲਾ ਆਦਰ ਦੇਵਾਂਗਾ। ਪਾਤਸ਼ਾਹੀ ਮੈਨੂੰ ਅਲਾਹ ਨੇ ਦਿਤੀ ਹੈ।'

ਮਹਾਰਾਜ ਨੇ ਉੱਤਰ ਵਜੋਂ ਲਿਖਿਆ :

ਭਾਈ ! ਜਿਸ ਨੇ ਤੈਨੂੰ ਬਾਦਸ਼ਾਹੀ ਦਿਤੀ ਹੈ, ਉਸ ਨੇ ਮੈਨੂੰ ਭੇਜਿਆ ਹੈ ਕਿ ਜਗਤ ਨੂੰ ਇਨਸਾਫ਼ ਦਾ ਰਾਹ ਦੱਸਾਂ। ਬਾਦਸ਼ਾਹੀ ਤੈਨੂੰ ਮਿਲੀ ਸੀ ਕਿ ਇਨਸਾਫ਼ ਕਰ ਪਰ ਤੂੰ ਤਾਂ ਅਲਾਹ ਨੂੰ ਹੀ ਭੁਲ ਗਿਆ ਹੈਂ ਤੇ ਪਰਪੰਚ ਕਰੀ ਟੁਰੀ ਜਾਂਦਾ ਹੈ। ਤੂੰ ਤਾਂ ਲੋਕਾਂ ਨੂੰ ਅਲਾਹ ਦਾ ਜਾਇਆ ਹੀ ਨਹੀਂ ਗਿਣਦਾ। ਤੇਰਾ ਮੇਰਾ ਮੇਲ ਕੈਸਾ।'

ਸਾਂਝਾ ਹਮਲਾ ਕਰਨ ਦੇ ਹੁਕਮ ਔਰੰਗਜ਼ੇਬ ਨੇ ਚਾੜ੍ਹ ਦਿਤੇ। ਇਧਰੋਂ ਮਹਾਰਾਜ ਨੇ ਵੀ ਸੰਗਤਾਂ ਦੇ ਨਾਂ ਹੁਕਮਨਾਮੇ ਜਾਰੀ ਕੀਤੇ ਕਿ ਜਮੀਅਤ ਬਣਾ ਕੇ ਅਤੇ ਸ਼ਸਤ੍ਰ ਪਹਿਨ ਅਨੰਦਪੁਰ ਪੁਜਣ।

ਪਹਿਲੇ ਹਮਲੇ ਵਿਚ ਮੁਗਲ ਫ਼ੌਜਾਂ ਦਾ ਬਹੁਤ ਨੁਕਸਾਨ ਹੋਇਆ। ਮੁਗਲਾਂ ਤੇ ਪਹਾੜੀਆਂ ਫ਼ੈਸਲਾ ਕੀਤਾ ਕਿ ਹੋਰ ਕੋਈ ਰਾਹ ਨਹੀਂ ਹੈ ਗੁਰੂ ਜੀ ਨੂੰ ਜ਼ੇਰ ਕਰਨ ਦਾ ਸਿਵਾਇ ਇਸਤੋਂ ਕਿ ਅਨੰਦਪੁਰ ਹੀ ਘੇਰ ਲਿਆ ਜਾਏ ਤੇ ਕੋਈ ਰਸਦ ਅੰਦਰ ਨਾਂਹ ਜਾਣ ਦਿਤੀ ਜਾਏ। ਦਰਿਆਵਾਂ ਤੇ ਪਹਿਰਾ ਪੱਕਾ ਕਰ ਦਿਤਾ ਜਾਏ। ਪਾਣੀ ਦੀ ਮੁਹਾੜ ਜੋ ਅਨੰਦਪੁਰ ਵਲ ਜਾਂਦੀ ਹੈ, ਤੋੜ ਮੋੜ ਦਿਤੀ ਜਾਏ। ਸਿੱਖਾਂ ਦਾ ਵਡਾ ਕਾਰਜ ਘੇਰਾ ਤੋੜਨਾ ਸੀ। ਪਾਣੀ ਲਿਆਉਣ ਦੀ ਸੇਵਾ ਤਾਂ ਬੀਬੀਆਂ ਨੇ ਸੰਭਾਲ ਲਈ ਪਰ ਰਸਦ ਆਦਿ ਲਿਆਉਣ ਲਈ ਸਿੰਘਾਂ ਦਾ ਭਾਰੀ ਜਾਨੀ ਨੁਕਸਾਨ ਹੋਣ ਲਗਾ। ਹਾਲਤ ਇਥੋਂ ਤਕ ਪੁਜ ਗਈ ਕਿ ਸਿੰਘ ਮੁਠੀ ਭਰ ਛੋਲੇ ਤੇ ਗੁਜ਼ਾਰਾ ਕਰਨ ਲਗੇ। ਪ੍ਰਸ਼ਾਦੀ

ਹਾਥੀ ਤੇ ਦਲ ਬਭਾਰ (ਨੀਲਾ ਘੋੜਾ) ਵੀ ਭੁੱਖ ਨਾਲ ਪ੍ਰਾਨ ਤਿਆਗ ਗਏ। ਸਿੰਘ ਤਾਂ ਫਿਰ ਵੀ ਚੜ੍ਹਦੀ ਕਲਾ ਵਿਚ ਸਨ ਪਰ ਸ਼ਹਿਰ ਦੇ ਵਾਸੀਆਂ ਨੇ ਪੁਕਾਰ ਕਰਨੀ ਸ਼ੁਰੂ ਕਰ ਦਿਤੀ ਕਿ ਅਨੰਦਪੁਰ ਨ ਛੱਡਿਆ ਤਾਂ ਸਾਰੇ ਵਾਸੀ ਜਾਨ ਗਵਾ ਬੈਠਣਗੇ। ਨਾਲ ਹੀ ਜਦ ਮੁਗਲ ਕੁਰਾਨ ਦੀਆਂ ਕਸਮਾਂ ਉਠਾ ਰਹੇ ਹਨ ਅਤੇ ਪਹਾੜੀਏ ਵਿਚਕਾਰ ਗਊ ਰਖਦੇ ਹਨ ਤਾਂ ਅਨੰਦਪੁਰ ਛੱਡਣ ਦਾ ਕੀ ਹਰਜ ਹੈ। ਮਹਾਰਾਜ ਨੇ ਕਿਹਾ ਔਰੰਗਜ਼ੇਬ ਪਾਜ ਖ਼ਿਲਾਰ ਰਿਹਾ ਹੈ ਅਤੇ ਆਪਸੀ ਗੱਲਾਂ ਵਿਚ ਪਸ਼ੂ (ਗਊ) ਨਹੀਂ ਲਿਆਉਣੇ ਚਾਹੀਦੇ। ਕੁਝ ਦਿਨ ਹੋਰ ਇੰਤਜ਼ਾਰ ਕਰੋ। ਇਹ ਘੇਰਾ ਟੁੱਟਾ ਕਿ ਟੁੱਟਾ। ਫਿਰ ਵੀ ਗੁਰੂ ਜੀ ਨੇ ਵਿਸ਼ਵਾਸ ਦਿਲਵਾਣ ਲਈ ਕਿ ਕਸਮਾਂ ਸੁਗੰਧਾਂ ਝੂਠੀਆਂ ਹਨ, ਖੱਚਰਾਂ, ਗੱਡਿਆਂ ਤੇ ਛਿੱਤਰ, ਹਢੀਆਂ, ਲੀਰਾਂ, ਪੁਰਾਣੇ ਬਸਤ੍ਰ ਲਦ, ਉਤੇ ਕੀਮਤੀ ਕਾਲੀਨ ਪਾ ਪਹਿਲਾਂ ਅਨੰਦਪੁਰ ਤੋਂ ਬਾਹਰ ਕਢੇ। ਅਜੇ ਕੁਝ ਹੀ ਦੂਰ ਗੱਡੇ ਗਏ ਸਨ ਕਿ ਸ਼ਾਹੀ ਫ਼ੌਜਾਂ ਨੇ ਲੁੱਟ ਲਏ।

ਅਨੰਦਪੁਰ ਵਾਸੀਆਂ ਨੂੰ ਯਕੀਨ ਤਾਂ ਆ ਗਿਆ ਪਰ ਭੁੱਖ ਤੇ ਜ਼ੋਰ ਨਹੀਂ ਸੀ ਚਲ ਰਿਹਾ। ਕਈ ਬੇਦਾਵਾ ਹੀ ਦੇ ਗਏ।

ਮਹਾਰਾਜ ਨੇ ਅਨੰਦਪੁਰ ਛੱਡਣ ਦਾ ਮਨ ਬਣਾ ਲਿਆ।

20 ਦਸੰਬਰ, 1704 ਈ. ਸ਼ਾਮ ਨੂੰ ਅਨੰਦਪੁਰ ਛੱਡਿਆ।

ਅਜੇ ਕੀਰਤਪੁਰ ਟੱਪੇ ਹੀ ਸਨ ਕਿ ਸ਼ਾਹੀ ਟਿੱਬੀ ਲਾਗੇ ਸ਼ਾਹੀ ਫ਼ੌਜਾਂ ਨੇ ਹਲਾ ਬੋਲ ਦਿਤਾ। ਭਾਈ ਉਦੈ ਸਿੰਘ ਤੇ ਭਾਈ ਜੀਵਨ ਸਿੰਘ ਨੇ ਫ਼ੌਜਾਂ ਨੂੰ ਉਸ ਸਮੇਂ ਤਕ ਜਾਨ ਵਾਰ ਕੇ ਵੀ ਰੋਕੀ ਰਖਿਆ ਜਦ ਤਕ ਗੁਰੂ ਜੀ, ਪਿਆਰੇ, ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਮਹਲ ਅਤੇ ਸਿੱਖ ਸਰਸਾ ਕਿਨਾਰੇ ਨਾ ਪੁਜ ਗਏ।

ਸਰਸਾ ਕਿਨਾਰੇ ਪੁਜਦਿਆਂ ਪ੍ਰਭਾਤ ਹੋ ਗਈ ਸੀ। ਗੁਰੂ ਜੀ ਨੇ ਆਸਾ ਦੀ ਵਾਰ ਸਰਸਾ ਕਿਨਾਰੇ ਵਰ੍ਹਦੀਆਂ ਗੋਲੀਆਂ ਵਿਚਕਾਰ ਲਗਾਈ। ਕਿਤਨੇ ਹੀ ਸਿੰਘ ਸ਼ਹੀਦ ਹੋ ਗਏ ਪਰ ਨੇਮ ਵਿਚ ਤ੍ਰੇੜ ਨਾ ਪੈਣ ਦਿਤੀ।



ਅੰਮ੍ਰਿਤ ਵੇਲੇ ਪਰਵਾਰ ਵਿਛੋੜਾ ਹੋਇਆ। ਮਾਤਾ ਸਾਹਿਬ ਦੇਵਾਂ ਅਤੇ ਮਾਤਾ ਸੁੰਦਰੀ ਜੀ, ਦੋਵੇਂ ਭਾਈ ਮਨੀ ਸਿੰਘ ਜੀ ਨਾਲ ਜਵਾਲਪੁਰ ਤੋਂ ਹਰਦੁਆਰ ਵਲ ਚਲੇ ਗਏ। ਮਾਤਾ ਗੁਜਰੀ ਜੀ ਨਾਲ ਬਾਬਾ ਜ਼ੋਰਾਵਰ ਸਿੰਘ ਜੀ ਤੇ ਫਤਹਿ ਸਿੰਘ ਜੀ ਕਰ ਦਿਤੇ। ਇਨ੍ਹਾਂ ਰਾਤ ਕੁੰਮੇ ਮਾਸ਼ਕੀ ਘਰ ਕਟੀ ਤੇ ਸਵੇਰੇ ਗੰਗੂ ਰਸੋਈਆ ਆਪਣੇ ਪਿੰਡ ਲੈ ਗਿਆ ਤੇ ਪਿਛੋਂ ਆਪ ਹੀ ਮੁਰਿੰਡੇ ਥਾਣੇ ਜਾ ਸ਼ਿਕਾਇਤ ਕੀਤੀ ਤੇ ਮਾਤਾ ਜੀ, ਛੋਟੇ ਸਾਹਿਬਜ਼ਾਦੇ ਨਵਾਬ ਸਰਹੰਦ ਦੇ ਹੁਕਮ ਨਾਲ ਦੀਵਾਰਾਂ ਵਿਚ ਚਿਣ ਸ਼ਹੀਦ ਕਰ ਦਿਤੇ ਗਏ।

ਗੁਰੂ ਜੀ ਨੇ, ਵਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਜੁਝਾਰ ਸਿੰਘ ਜੀ ਅਤੇ ਚਾਲ੍ਹੀ ਸਿੰਘਾਂ ਨਾਲ ਪਹਿਲਾਂ ਰੋਪੜ ਭੱਠਾ ਸਾਹਿਬ ਤੇ ਉਥੋਂ ਚਮਕੌਰ ਦੀ ਗੜ੍ਹੀ ਰਾਤੋ ਰਾਤ ਪੁੱਜ ਗਏ।

## ਸੰਸਾਰ ਦਾ ਅਨੋਖਾ ਯੁੱਧ

**13**

| | | |
|---|---|---|
| ਅਸਥਾਨ | : | ਚਮਕੌਰ ਸਾਹਿਬ |
| ਸਾਲ | : | 22 ਦਸੰਬਰ, 1704 |
| ਹਮਲਾਵਰ | : | ਮੁਲੱਖੀਆ ਦਸ ਲੱਖ |

ਗੁਰੂ ਜੀ ਰੋਪੜ ਹੀ ਸਨ ਕਿ ਭਾਈ ਬੁੱਧੀ ਚੰਦ ਨੇ ਆ ਕੇ ਬੇਨਤੀ ਕੀਤੀ ਕਿ ਚਮਕੌਰ ਦੀ ਗੜ੍ਹੀ ਵਿਚ ਜਾ ਲੜਿਆਂ ਖੁਲ੍ਹੀ ਥਾਂ ਨਾਲੋਂ ਫਿਰ ਵੀ ਬਚਾਓ ਹੈ। ਦਸ਼ਮੇਸ਼ ਪਿਤਾ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਤੇ ਚਾਲ੍ਹੀ ਸਿੰਘਾਂ ਨਾਲ ਚਮਕੌਰ ਸਾਹਿਬ ਪੁੱਜ ਗਏ।

22 ਦਸੰਬਰ, 1704 ਨੂੰ ਸੰਸਾਰ ਦਾ ਅਨੋਖਾ ਯੁੱਧ ਅਰੰਭ ਹੋ ਗਿਆ। ਕੈਸਾ ਮੁਕਾਬਲਾ ਸੀ : ਇਕ ਪਾਸੇ ਭੁਖੇ ਭਾਣੇ, ਤਿਹਾਏ, ਥੱਕੇ ਚਾਲ੍ਹੀ ਸਿੰਘ ਅਤੇ ਦੂਜੇ ਪਾਸੇ ਦਸ ਲੱਖ ਮੁਲੱਖੀਆ

ਕਹਾਂ ਬੀਰ ਚਾਲੀ, ਛੁਧਾਵੰਤ ਭਾਰੇ।
ਕਹਾਂ ਏਕ ਨੌ ਲਾਖ ਆਏ ਹਕਾਰੇ।

ਮਹਾਰਾਜ ਨੇ ਗੜ੍ਹੀ ਵਿਚ ਪੁੱਜਦਿਆਂ ਹੀ ਐਸੇ ਨਿਰਭੈ ਬਚਨ ਕੀਤੇ ਕਿ ਸੱਭ ਸਿੰਘਾਂ ਨੇ ਮੋਰਚੇ ਸੰਭਾਲ ਲਏ। ਕਈ ਸਿੰਘ ਸ਼ਹੀਦੀਆਂ ਪਾ ਗਏ ਤਾਂ ਸਿੰਘ ਨੇ ਕਿਹਾ : ਮਹਾਰਾਜ ਜੀ ! ਤੁਸੀਂ ਆਪਣੇ ਬੇਟਿਆਂ ਨੂੰ ਨਾਲ ਲੈ ਕੇ ਨਿਕਲ ਜਾਓ। ਅਸੀਂ ਮੋਰਚਾ ਸੰਭਾਲੀ ਰਖਾਂਗੇ। ਕਲਗੀ ਵਾਲੇ ਨੇ ਕਿਹਾ : 'ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ। ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ।' ਗੁਰੂ ਜੀ ਨੇ ਆਪਣੇ ਵਡੇ ਬੇਟੇ ਅਜੀਤ ਸਿੰਘ ਜੀ ਨੂੰ ਕਿਹਾ : ਬੇਟਾ ਤਿਆਰੇ ਕਸੋ। ਤੁਹਾਡਾ ਜਨਮ ਹੀ ਇਸ ਲਈ ਹੋਇਆ ਹੈ ਕਿ ਰਣ ਵਿਚ ਜੂਝ ਸ਼ਹੀਦੀ ਪਾਓ, ਤਾਂਕਿ ਜ਼ਾਲਮਾਂ ਦਾ ਨਾਸ ਹੋਵੇ :

"ਹੇ ਸੁਤ। ਤੁਮ ਹਮਕੋ ਹੋ ਪਿਆਰੇ॥
ਤੁਰਕ ਨਾਸ ਹਿਤ, ਤੁਮ ਤਨ ਧਾਰੇ॥
ਜੇ ਅਪਨੇ ਸਿਰ ਰਨ ਮੇ ਲਾਗੇ॥
ਤਾ ਕਰ ਨਾਸ ਮਲੇਛ ਸੁ ਭਾਗੇ॥

ਇਹ ਸੁਣ ਕੇ ਬਾਬਾ ਅਜੀਤ ਸਿੰਘ ਜੀ ਚਾਅ ਨਾਲ ਜੰਗ ਵਿਚ ਕੁੱਦੇ। ਦੁਸ਼ਮਣਾਂ ਦੀਆਂ ਕਤਾਰਾਂ ਵਲ ਵੱਧਦੇ ਵੰਗਾਰਦੇ, ਵਿੰਨ੍ਹਦੇ ਸ਼ਹੀਦੀ ਪਾ ਗਏ। ਭਾਈ ਮੁਹਕਮ ਸਿੰਘ ਜੀ ਪਿਆਰ ਵੀ ਨਾਲ ਹੀ ਸ਼ਹੀਦੀ ਪਾ ਗਏ।

ਉਨ੍ਹਾਂ ਨੂੰ ਸ਼ਹੀਦ ਹੁੰਦਾ ਦੇਖ ਬਾਬਾ ਜੁਝਾਰ ਸਿੰਘ ਜੀ ਜੰਗ ਦੇ ਮੈਦਾਨ ਵਲ ਦੌੜੇ ਤਾਂ ਮਹਾਰਾਜ ਨੇ ਕਿਹਾ : ਬੇਟਾ ਰਤਾ ਕੁ ਰੁਕ ਜਾ।

ਅੱਗੇ ਵੱਧ ਕੇ ਬੇਟੇ ਨੂੰ ਚੁੰਮਿਆ, ਕੇਸਰ ਛਿੜਕਿਆ ਅਤੇ ਛਾਤੀ ਨਾਲ ਲਗਾ ਕਿਹਾ : ਹੁਣ ਜਾਓ। ਇਥੋਂ ਵੀ ਜਸ ਪਾਵੋ ਤੇ ਅਗੇ ਵੀ।

ਬਾਬਾ ਜੁਝਾਰ ਸਿੰਘ ਜੀ ਨੇ ਜਿਵੇਂ ਖੰਡਾ ਚਲਾਇਆ ਉਸ ਨੂੰ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਨੇ 'ਖੇਤ ਵਗਾਈ ਜਯੋਂ ਕਿਰਸਾਨੀਆਂ' ਨਾਲ ਤੁਲਨਾ ਕੀਤੀ ਹੈ। ਤੁਰਕਾਂ ਉਂਗਲਾਂ ਮੂੰਹ ਵਿਚ ਪਾਈਆਂ। ਐਸਾ ਬਝਵਾਂ ਹਮਲਾ ਮੁਗਲ ਫ਼ੌਜਾਂ ਨੇ ਕੀਤਾ ਕਿ ਬਾਬਾ ਜੀ ਸ਼ਹੀਦੀ ਪਾ ਗਏ। ਆਪ ਜੀ ਨੇ ਉਸ ਸਮੇਂ ਵੀ ਸ਼ੁਕਰ ਮਨਾਇਆ ਅਤੇ ਕਿਹਾ :

ਆਜ ਖ਼ਾਲਸਾ ਖ਼ਾਸ ਭਯੋ, ਸਤਿਗੁਰ ਕੇ ਦਰਬਾਰ'

ਅੰਤੇ ਬਾਕੀ ਬੱਚੇ ਸਤ ਸਿੰਘਾਂ ਨੂੰ ਕਿਹਾ : ਔਖੀ ਘੜੀ ਜੋ ਵਾਹਿਗੁਰੂ ਨੂੰ ਯਾਦ ਰਖਦਾ ਹੈ, ਵਾਹਿਗੁਰੂ ਵਲੋਂ ਸਾਰੀਆਂ ਰਹਿਮਤਾਂ ਉਸ ਨੂੰ ਮਿਲਦੀਆਂ ਹਨ। ਸਿੱਖ ਨੂੰ ਸਦਾ ਚਾਰ ਓਟਾਂ ਹਨ :

ਪਹਿਲੀ : ਅਕਾਲ ਦੀ।
ਦੂਜੀ : ਸ਼ਬਦ ਦੀ।
ਤੀਜੀ : ਸੰਗਤ ਦੀ।
ਚੌਥੀ : ਆਪਣੀ।



